


੧ੴ ਵਾਹਿਗੁਰੂ ਜੀ ਕੀ ਫ਼ਤਹਿ ॥

85

# ਚੋਣਵੀਆਂ ਸਿੱਖ ਜੀਵਨੀਆਂ






ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

# ਬਾਬਾ ਖੜਕ ਸਿੰਘ ਜੀ

ਬਾਬਾ ਖੜਕ ਸਿੰਘ ਜੀ ਦਾ ਜਨਮ ੧੮੬੮ ਵਿਚ ਹੋਇਆ। ਆਪਦੇ ਪਿਤਾ ਰਾਏ ਬਹਾਦਰ ਸ੍ਰਦਾਰ ਹਰੀ ਸਿੰਘ ਸਿਆਲਕੋਟ (ਹੁਣ ਪਾਕਿਸਤਾਨ ਵਿਚ) ਦੇ ਰਈਸੇ ਆਜ਼ਮ ਸਨ। ਆਪ ਬੜੇ ਵੱਡੇ ਗੌਰਮੈਂਟ ਕੰਟਰੈਕਟਰ ਹੁੰਦੇ ਹੋਏ ਵੀ ਆਮ ਧਨਾਡਾਂ ਵਾਂਗ ਕੋਈ ਆਕੜ ਮਿਜ਼ਾਜ ਵਾਲੇ ਨਹੀਂ ਸਨ ਸਗੋਂ ਉਨ੍ਹਾਂ ਦਾ ਸੁਭਾ ਬੜਾ ਹੀ ਮਿਠ ਬੋਲੜਾ ਤੇ ਨਿਰਮਾਨ ਸੀ। ਨਿਮ੍ਰਤਾ ਵਾਲਾ ਇਹ ਗੁਣ ਕਿਸੇ ਟਾਵੇਂ ਧੇਨੀ ਵਿਚ ਹੀ ਵੇਖਿਆ ਜਾਂਦਾ ਹੈ। ਸ੍ਰਦਾਰ ਖੜਕ ਸਿੰਘ ਜੀ ਵਿਚ ਨਿਮ੍ਰਤਾ ਤੇ ਮਿਲਾਪੜਾਪਨ ਵਿਰਸੇ ਵਿਚੋਂ ਆਇਆ।

ਸਰਦਾਰ ਖੜਕ ਸਿੰਘ ਨੇ ਮੁਢਲੀ ਵਿਦਿਆ ਸਿਆਲਕੋਟ ਵਿਚ ਹੀ ਹਾਸਲ ਕੀਤੀ। ਐਫ. ਏ. ਮਰੇ ਕਾਲਜ ਵਿਚੋਂ ਪਾਸ ਕਰ ਕੇ ਆਪ ਬੀ. ਏ. ਦੀ ਪੜ੍ਹਾਈ ਲਈ ਗੌਰਮੈਂਟ ਕਾਲਜ ਲਾਹੌਰ ਦਾਖਲ ਹੋਏ ਅਤੇ ਆਪ ਪੰਜਾਬ ਯੂਨੀਵਰਸਟੀ ਦੇ ਡਿਗਰੀ ਹਾਸਲ ਕਰਨ ਵਾਲੇ ਮੁਠੀ ਭਰ ਵਿਦਿਆਰਥੀਆਂ ਦੇ ਪਹਿਲੇ ਬੈਚ ਵਿਚੋਂ ਸਨ। ਬੀ. ਏ. ਪਾਸ ਕਰਨ ਮਗਰੋਂ ਆਪ ਵਕਾਲਤ ਪੜ੍ਹਣ ਅਲਾਹਾਬਾਦ ਚਲੇ ਗਏ ਅਤੇ ਅਜੇ ਆਪ ਦੂਜੇ ਸਾਲ ਵਿਚ ਹੀ ਸਨ ਕਿ ਆਪ ਦੇ ਪੂਜ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਤੇ ਆਪ ਨੂੰ ਸਿਆਲਕੋਟ ਆਉਣਾ ਪੈ ਗਿਆ। ਆਪ ਜੀ ਨੇ ਪੜ੍ਹਾਈ ਮਗਰੋਂ ਕੋਈ ਸਰਕਾਰੀ ਨੌਕਰੀ ਨਹੀਂ ਕੀਤੀ, ਹਾਂ ਥੋੜਾ ਚਿਰ ਸਿਆਲਕੋਟ ਮਿਉਂਸਪਲ ਕਮੇਟੀ ਦੇ ਸਕਤ੍ਰ ਜ਼ਰੂਰ ਰਹੇ ਹਨ ਪਰ ਕਮੇਟੀ ਦਾ ਪ੍ਰਧਾਨ ਚੂੰਕਿ ਅੰਗਰੇਜ਼ ਡਿਪਟੀ ਕਮਿਸ਼ਨਰ ਸੀ ਇਸ ਲਈ ਪਹਿਲੀ ਬਗਾਵਤ ਆਪ ਨੇ ਉਸ ਦੇ ਵਿਰੁਧ ਕੀਤੀ ਤੇ ਸਕਤ੍ਰ ਦੀ ਪਦਵੀ ਤੋਂ ਅਸਤੀਫਾ ਦੇ ਦਿੱਤਾ।

ਸਿੱਖੀ ਖਿਆਲ ਵਿਚ ਆਪ ਸ਼ੁਰੂ ਤੋਂ ਹੀ ਪ੍ਰਪੱਕ ਸਨ ਅਤੇ ਪੰਥਕ ਸੇਵਾ ਦਾ ਜਜ਼ਬਾ ਵੀ ਆਪ ਵਿਚ ਬਚਪਨ ਤੋਂ ਸੀ। ਸਿਆਲਕੋਟ ਦੀ ਸ੍ਰੀ ਗੁਰੂ ਸਿੰਘ ਸਭਾ ਤੇ ਖਾਲਸਾ ਹਾਈ ਸਕੂਲ ਦੇ ਆਪ ਸਰਬ ਸੰਮਤੀ ਨਾਲ ਪ੍ਰਧਾਨ ਥਾਪੇ ਹੋਏ ਸਨ। ਆਪ ਚੀਫ ਖਾਲਸਾ ਦੀਵਾਨ ਦੇ ਵੀ ਸਰਗਰਮ ਮੈਂਬਰ ਸਨ। ੧੯੧੨ ਵਿਚ ਸਿਖ ਐਜੂਕੇਸ਼ਨਲ ਕਾਨਫਰੰਸ ਦਾ ਸਿਆਲਕੋਟ ਵਿਚ ਸਾਲਾਨਾ ਸਮਾਗਮ ਸੀ। ਆਪ ਉਸ ਸਮਾਗਮ ਦੇ ਕਮੇਟੀ ਦੇ ਪ੍ਰਧਾਨ ਚੁਣੇ ਗਏ।

ਬਾਬਾ ਗੁਰਦਿਤ ਸਿੰਘ ਜੀ ਦੇ ਕਾਮਾਗਾਟਾ ਮਾਰੂ ਜਹਾਜ਼ ਦੀ ਬੱਜ ਬੱਜ ਘਾਟ ਦੀ ਦੁਰਘਟਨਾ ਦੇ ਕਾਰਨ 'ਚੀਫ ਖਾਲਸਾ ਦੀਵਾਨ', ਟੋਡੀਪਨ ਦੇ ਕਾਰਨ ਪੰਥ ਦੀਆਂ ਨਜ਼ਰਾਂ ਤੋਂ ਗਿਰ ਗਿਆ। ਉਨ੍ਹਾਂ ਦਿਨਾਂ ਵਿਚ ਐਜੂਕੇਸ਼ਨਲ ਕਾਨਫਰੰਸ ਦੀ ਵਿਸ਼ੇਸ਼ ਮਹਾਨਤਾ ਹੁੰਦੀ ਸੀ ਤੇ ਲੱਖਾਂ ਸਿੱਖ ਉਤਸ਼ਾਹ ਅਤੇ

ਸਿਦਕ ਭਰੋਸੇ ਨਾਲ ਸ਼ਾਮਲ ਹੋਇਆ ਕਰਦੇ ਸਨ। ਸੰਤ ਅਤਰ ਸਿੰਘ ਜੀ ਆਪਣੀ ਹਾਜ਼ਰੀ ਨਾਲ ਇਸ ਕਾਨਫਰੰਸ ਦੀ ਸ਼ਾਨ ਨੂੰ ਚਾਰ ਚੰਨ ਲਾਇਆ ਕਰਦੇ ਸਨ। ਝੀਫੀਆਂ ਦੀ ਅੰਗਰੇਜ਼ ਨਵਾਜ਼ੀ ਦੇ ਕਾਰਨ ੧੯੧੫ ਦੀ ਤਰਨ ਤਾਰਨ ਸਾਹਿਬ ਹੋ ਰਹੀ ਕਾਨਫਰੰਸ ਦਾ ਹਰਮਨ ਪਿਆਰਾ ਪ੍ਰਧਾਨ ਚੁਣਨਾ ਸਰ ਮਜੀਠਿਆ ਪਾਰਟੀ ਲਈ ਕਠਨ ਹੋ ਗਿਆ ਤੇ ਸਾਰਿਆਂ ਦੀ ਨਿਗਾਹ ਸਰਦਾਰ ਖੜਕ ਸਿੰਘ ਜੀ ਤੇ ਆ ਪਈ। ਸਰਦਾਰ ਹਰਬੰਸ ਸਿੰਘ ਜੀ ਅਟਾਰੀਵਾਲੇ, ਸਰ ਸੁੰਦਰ ਸਿੰਘ ਜੀ ਤੇ ਸਰਦਾਰ ਸ਼ਿਵਦੇਵ ਸਿੰਘ ਜਿਹੀਆਂ ਉੱਚ ਹਸਤੀਆਂ ਨੇ ਸਰਦਾਰ ਖੜਕ ਸਿੰਘ ਜੀ ਨੂੰ ਆ ਕੇ ਪਰੇਰਿਆ ਤੇ ਕਾਨਫਰੰਸ ਦੀ ਪ੍ਰਧਾਨਗੀ ਪੇਸ਼ ਕਰ ਦਿਤੀ।

ਤਰਨ ਤਾਰਨ ਦੇ ਇਤਹਾਸ ਵਿਚ ਉਹ ਦਿਨ ਵੀ ਇਕ ਅਹਿਮ ਦਿਨ ਹੀ ਸੀ। ਜਦ ਸਰਦਾਰ ਖੜਕ ਸਿੰਘ ਜੀ ਦੀ ਗੱਡੀ ਸਟੇਸ਼ਨ ਤੇ ਪੁਜੀ ਤਾਂ ਲਖਾਂ ਦੀ ਗਿਣਤੀ ਵਿਚ ਇਕਤ੍ਰ ਹੋਈਆਂ ਸੰਗਤਾਂ ਨੇ ਸਤਿ ਸ੍ਰੀ ਅਕਾਲ ਦੇ ਆਸਮਾਨ ਗੁੰਜਾਊ ਨਾਅਰਿਆਂ ਨਾਲ ਆਪ ਦਾ ਨਿੱਘਾ ਸਵਾਗਤ ਕੀਤਾ। ਸਾਰੇ ਦਾ ਸਾਰਾ ਸ਼ਹਿਰ, ਨਵੀਂ ਲਾੜੀ ਵਾਂਗ ਸਜਿਆ ਹੋਇਆ ਸੀ। ਆਪ ਲਈ ਛੇ ਘੋੜਿਆਂ ਦੀ ਫਿਟਨ ਹਾਜ਼ਰ ਸੀ ਪਰ ਸਰਦਾਰ ਖੜਕ ਸਿੰਘ ਜੀ ਨੇ ਫਿਟਨ ਵਿਚ ਬੈਠ ਕੇ ਜਾਣ ਤੋਂ ਸਾਫ ਹੀ ਇਨਕਾਰ ਕਰ ਦਿਤਾ ਤੇ ਫਰਮਾਇਆ : ਮੈਂ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਅਲਾਹੀ ਦਰਬਾਰ ਵਿਚ ਦਰਸ਼ਨਾਂ ਲਈ ਹਾਜ਼ਰ ਹੋ ਰਿਹਾ ਹਾਂ, ਇਸ ਲਈ ਬੱਘੀ ਦੀ ਥਾਂ ਨੰਗੀ ਪੈਰੀਂ ਚਲਕੇ ਹਾਜ਼ਰ ਹੋਵਾਂਗਾ।' ਆਪ ਦੇ ਅਥਾਹ ਸਿਖੀ ਪਿਆਰ ਨੂੰ ਵੇਖਕੇ ਸੰਗਤਾਂ ਹੈਰਾਨ ਰਹਿ ਗਈਆਂ ਤੇ ਆਪ ਪੈਦਲ ਹੀ ਸਾਰੇ ਜਲੂਸ ਨਾਲ ਗੁਰੂ ਦਰਬਾਰ ਵਿਚ ਹਾਜ਼ਰ ਹੋਏ।

ਸਰਕਾਰ ਪ੍ਰਸਤ ਸਿਖਾਂ ਨੂੰ ਸਰਦਾਰ ਖੜਕ ਸਿੰਘ ਜੀ ਨੂੰ ਇਸ ਕਾਨਫਰੰਸ ਦਾ ਪ੍ਰਧਾਨ ਚੁਣਨ ਵਿਚ ਅੰਦਰੋਂ ਬਹੁਤ ਹੀ ਮਾਯੂਸੀ ਹੋਈ ਕਿਉਂ ਜੋ ਸਰਦਾਰ ਸਾਹਿਬ ਨੇ ਹੋ ਰਹੀ ਪਹਿਲੀ ਵਡੀ ਜੰਗ ਵਿਚ 'ਅੰਗਰੇਜ਼ ਦੀ ਜਿੱਤ ਤੇ ਜਰਮਨ ਦੀ ਹਾਰ' ਦਾ ਮੱਤਾ ਪੇਸ਼ ਨਾ ਹੋਣ ਦਿਤਾ ਤੇ ਸਾਫ ਹੀ ਕਹਿ ਦਿਤਾ ਕਿ ਖਾਲਸਾ ਕਿਸੇ ਹਾਲਤ ਵਿਚ ਵੀ 'ਅੰਗਰੇਜ਼ ਦਾ ਰਾਜ ਸਦਾ ਅਟੱਲ' ਦੀ ਅਰਦਾਸ ਅਕਾਲ ਪੁਰਖ ਅਗੇ ਨਹੀਂ ਕਰ ਸਕਦਾ ਤੇ ਨਾਂ ਹੀ ਭਾਰਤ ਨੂੰ ਸਦਾ ਗੁਲਾਮ ਵੇਖ ਸਕਦਾ ਹੈ। ਆਪ ਦੀ ਇਸ ਸਿਖੀ ਸ਼ਾਨ ਤੇ ਅਣਖੀਲੀ ਕੌਮ ਪ੍ਰਸਤੀ ਨੂੰ ਕੁਝ ਚੀਫੀਏ ਸਹਾਰ ਨਾਂ ਸਕੇ ਤੇ ਅਗੋਂ ਆਪ ਨੂੰ ਅੰਤ੍ਰਿੰਗ ਕਮੇਟੀ ਵਿਚ ਵੀ ਲੈਣਾ ਪਸੰਦ ਨਾ ਕੀਤਾ।

ਜਲਿਆਂ ਵਾਲੇ ਬਾਗ ਦੇ ਖੂਨੀ ਸਾਕੇ ਨੇ ਆਪ ਦੇ ਇਨਕਲਾਬੀ ਜੀਵਨ ਵਿਚ ਇਕ ਨਵਾਂ ਰੰਗ ਭਰ ਦਿਤਾ। ਅੰਗਰੇਜ਼ ਨੇ ਨਿਹੱਥੇ ਹਿੰਦੂ, ਮੁਸਲਮਾਨ ਤੇ ਸਿੱਖਾਂ ਤੇ ਗੋਲੀ ਚਲਾ ਕੇ ਪੰਜਾਬੀ ਗੈਰਤ ਨੂੰ ਚੈਲੰਜ ਕੀਤਾ ਤੇ ਇਹ ਸ਼ੇਰ ਮਰਦ

ਹੱਠ ਤੇ ਤੱਪ ਦੇ ਹਥਿਆਰਾਂ ਨਾਲ ਲੈਸ ਹੋ ਕੇ ਸਿਆਸਤ ਦੇ ਮੈਦਾਨ ਵਿਚ ਆ ਗਜਿਆ। ੧੯੧੯ ਵਿਚ ਹੋਏ ਕਾਂਗਰਸ ਦੇ ਸਮਾਗਮ ਦੇ ਦਿਨਾਂ ਵਿਚ ਤਿਲਕ, ਗਾਂਧੀ, ਮੋਤੀ ਲਾਲ ਨਹਿਰੂ ਖੜਕ ਸਿੰਘ ਆਦਿ ਪ੍ਰਸਿਧ ਕੌਮੀ ਲੀਡਰਾਂ ਦੇ ਨਾਂ ਘਰ ਘਰ ਦੀ ਕਹਾਣੀ ਬਣ ਗਏ।

## ਸਿੱਖਾਂ ਦਾ ਕਾਂਗਰਸ ਵਿਚ ਸ਼ਾਮਲ ਹੋਣਾ

ਕਲਕੱਤੇ ੧੯੨੦ ਵਿਚ ਲਾਜਪਤ ਰਾਏ ਦੀ ਪ੍ਰਧਾਨਗੀ ਹੇਠ ਕਾਂਗਰਸ ਦਾ ਇਕ ਸਪੈਸ਼ਲ ਸੈਸ਼ਨ ਬੁਲਾਇਆ ਗਿਆ ਜਿਸ ਵਿਚ ਗਾਂਧੀ ਜੀ ਨੇ ਬਦੇਸ਼ੀ ਸਰਕਾਰ ਵਿਰੁਧ ਨਾ-ਮਿਲਵਰਤਨ ਦਾ ਮੱਤਾ ਪਾਸ ਕਰਵਾਇਆ। ਸੰਟ੍ਰਲ ਸਿੱਖ ਲੀਗ ਨੇ ਇਸ ਮੱਤੇ ਤੇ ਵਿਚਾਰ ਕਰਨ ਲਈ ੨੦ ਅਕਤੂਬਰ ੧੯੨੦ ਨੂੰ ਲਾਹੌਰ ਬੜੀ ਸੱਜਧੱਜ ਨਾਲ ਸਰਦਾਰ ਖੜਕ ਸਿੰਘ ਜੀ ਦੀ ਪ੍ਰਧਾਨਗੀ ਹੇਠ ਸਮਾਗਮ ਕੀਤਾ ਜਿਸ ਵਿਚ ਗਾਂਧੀ ਜੀ, ਅਲੀ ਬ੍ਰਦਰਜ਼ ਅਤੇ ਡਾਕਟਰ ਕਿਚਲੂ ਜੈਸੇ ਚੋਟੀ ਦੇ ਨੇਤਾ ਸ਼ਾਮਲ ਹੋਏ। ਸ: ਖੜਕ ਸਿੰਘ ਜੀ ਨੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਅੰਗਰੇਜ਼ ਦੇ ਜ਼ੁਲਮ ਦਾ ਜੋਸ਼ੀਲੇ ਢੰਗ ਨਾਲ ਵਰਨਣ ਕੀਤਾ ਤੇ ਖਾਲਸੇ ਅਗੇ ਅਪੀਲ ਕੀਤੀ ਕਿ ਕਾਂਗਰਸ ਨਾਲ ਮਿਲ ਕੇ ਸਰਕਾਰ ਦਾ ਬਾਈਕਾਟ ਕੀਤਾ ਜਾਵੇ ਤੇ ਕਾਂਗਰਸ ਦੇ ਨਾ-ਮਿਲਵਰਤਨ ਦੇ ਮਤੇ ਦੀ ਹਮਾਇਤ ਕੀਤੀ ਜਾਵੇ। ਭਾਰਤ ਦੇ ਸਭ ਵਡੇ ਨੇਤਾ ਸਰਦਾਰ ਸਾਹਿਬ ਦੀ ਸ਼ਾਨਦਾਰ ਅਗਵਾਈ ਤੇ ਅੱਸ਼ ਅੱਸ਼ ਕਰ ਉਠੇ ਅਤੇ ਡਾਕਟਰ ਕਿਚਲੂ ਨੇ ਸਾਫ ਹੀ ਕਹਿ ਦਿੱਤਾ ਕਿ ਸਿੱਖਾਂ ਨੂੰ ਕਾਂਗਰਸ ਵਿਚ ਸ਼ਾਮਲ ਕਰਨ ਦਾ ਸਿਹਰਾ ਸਰਦਾਰ ਖੜਕ ਸਿੰਘ ਜੀ ਦੇ ਸਿਰ ਹੈ।

## ਅਕਾਲੀ ਲਹਿਰ

ਸਿੱਖਾਂ ਦਾ ਕਾਂਗਰਸ ਵਿਚ ਸ਼ਾਮਲ ਹੋਣਾ ਅੰਗਰੇਜ਼ ਨੂੰ ਕਿਸੇ ਹਾਲਤ ਵਿਚ ਪਸੰਦ ਨਹੀਂ ਸੀ। ਅੰਗਰੇਜ਼ ਸਿੱਖੀ ਸਪਿੱਰਟ ਨੂੰ ਖੂਬ ਸਮਝਦਾ ਸੀ ਤੇ ਬਦੇਸ਼ੀ ਜਾਬਰ ਸਰਕਾਰ ਨੂੰ ਡਰ ਸੀ ਕਿ ਸਿੱਖ ਆਜ਼ਾਦੀ ਦੀ ਲਹਿਰ ਵਿਚ ਕੁੱਦ ਪਏ ਤਾਂ ਇਹ ਲਹਿਰ ਦਬਾਉਣੀ ਮੁਸ਼ਕਲ ਹੋ ਜਾਵੇਗੀ। ਸਿੱਖਾਂ ਦੇ ਸਾਰੇ ਦੇ ਸਾਰੇ ਇਤਹਾਸਿਕ ਗੁਰਦਵਾਰੇ ਮਹੰਤਾਂ ਦੇ ਕਬਜ਼ੇ ਵਿਚ ਸਨ। ਸਰਕਾਰ ਨੇ ਮਹੰਤਾਂ ਦੀ ਪਿੱਠ ਠੋਕ ਕੇ ਸਿੱਖਾਂ ਨੂੰ ਕਮਜ਼ੋਰ ਕਰਨ ਦੀ ਵਿਉਂਤ ਗੰਢੀ। ਸਭ ਤੋਂ ਪਹਿਲਾਂ ਛੇੜਖਾਨੀ ਸ: ਖੜਕ ਸਿੰਘ ਜੀ ਦੇ ਸ਼ਹਿਰ ਤੋਂ ਹੀ ਸ਼ੁਰੂ ਕੀਤੀ ਗਈ। ਸਿਆਲਕੋਟ ਵਿਚ ਗੁਰੂ ਨਾਨਕ ਦੇਵ ਜੀ ਦੀ ਯਾਦਗਾਰ ਵਿਚ ਬਾਬੇ ਦੀ ਬੇਰ ਦਾ ਇਤਹਾਸਿਕ ਗੁਰਦਵਾਰਾ ਹੈ। ਇਸ ਗੁਰਦਵਾਰੇ ਦਾ ਸਰਬਰਾਹ ਗੰਡਾ ਸਿੰਘ ਸੀ ਜਿਸ ਨੂੰ ਅਕਾਲੀ ਲਹਿਰ ਵਿਚ ਗੰਡਾ ਸਿਹੁੰ ਦੇ ਨਾਂ ਨਾਲ ਪੁਕਾਰਿਆ ਜਾਂਦਾ ਸੀ। ਇਹ ਸਿੱਖੀ ਅਸੂਲਾਂ ਤੋਂ ਗਿਰ ਚੁਕਾ ਸੀ ਤੇ ਸੰਗਤਾਂ ਇਸ ਗੁਰਦਵਾਰੇ ਦਾ ਪ੍ਰਬੰਧ ਇਹਦੇ ਹਥੋਂ ਕਢਣਾ ਚਾਹੁੰਦੀਆਂ ਸਨ। ਸਿਆਲਕੋਟ ਦਾ ਡਿਪਟੀ ਕਮਿਸ਼ਨਰ ਮਿਸਟਰ ਫਾਈਸਨ, ਗੰਡਾ ਸਿੰਘ ਦੀ ਹਮਾਇਤ ਤੇ ਸੀ। ਗੁਰਦਵਾਰਾ

ਪ੍ਰਬੰਧ ਦੇ ਹਾਲਾਤ ਇਤਨੇ ਵਿਗੜੇ ਕਿ ਸਰਦਾਰ ਅਮਰ ਸਿੰਘ ਝਬਾਲ ਨੂੰ ਅਗਸਤ ੧੯੨੦ ਵਿਚ ਅੰਮ੍ਰਿਤਸਰ ਤੋਂ ਇਕ ਸੌ ਸਿੰਘਾਂ ਦਾ ਜੱਥਾ ਸਿਆਲਕੋਟ ਬਾਬੇ ਦੀ ਬੇਰ ਆਜ਼ਾਦ ਕਰਵਾਣ ਲਈ ਲਿਆਉਣਾ ਪਿਆ। ਇਹ ਖਾਲਸੇ ਦਾ ਪਹਿਲਾ ਮੋਰਚਾ ਸੀ। ਹਰ ਰੋਜ਼ ਸ਼ਾਮ ਨੂੰ ਰਾਮ ਤਲਾਈ ਵਿਚ ਜਲਸੇ ਹੁੰਦੇ ਤੇ ਸ: ਅਮਰ ਸਿੰਘ ਝਬਾਲ ਤੇ ਹੋਰ ਸਿੱਖ ਲੀਡਰ ਸ: ਖੜਕ ਸਿੰਘ ਜੀ ਦੀ ਪ੍ਰਧਾਨਗੀ ਹੇਠ ਧੂੰਆਂ ਧਾਰ ਤਕਰੀਰਾਂ ਕਰਦੇ। ਆਖਰ ਜਦ ਸਰਕਾਰ ਨੂੰ ਝੁਕਦੇ ਨਾਂ ਵੇਖਿਆ ਤਾਂ ਝਬਾਲੀਏ ਸਰਦਾਰ ਨੇ ਇਸ ਮੋਰਚੇ ਦੀ ਵਾਗ ਡੋਰ ਸਰਦਾਰ ਖੜਕ ਸਿੰਘ ਜੀ ਦੇ ਹਵਾਲੇ ਕਰ ਦਿੱਤੀ।

ਸਿਆਲਕੋਟ ਦਾ ਡਿਪਟੀ ਕਮਿਸ਼ਨਰ ਸਰਦਾਰ ਸਾਹਿਬ ਨੂੰ ਭਲੀ ਪ੍ਰਕਾਰ ਜਾਣਦਾ ਸੀ। ਉਸ ਸਮਝਿਆ ਕਿ ਅਣਖੀਲਾ ਸੂਰਬੀਰ ਕੋਈ ਕਾਰਾ ਨਾ ਕਰ ਬੈਠੇ। ਉਸ ਬਾਬੇ ਦੀ ਬੇਰ ਨੂੰ ਜੰਦਰਾ ਲਵਾ ਦਿੱਤਾ। ਸਰਦਾਰ ਖੜਕ ਸਿੰਘ ਇਹ ਨਿਰਾਦਰ ਕਦ ਬਰਦਾਸ਼ਤ ਕਰ ਸਕਦਾ ਸੀ, ਆਪਣੇ ਨਾਲ ਸਿੰਘਾਂ ਦਾ ਜੱਥਾ ਲੈ ਕੇ ਗੁਰਦਵਾਰੇ ਤੇ ਕਬਜ਼ਾ ਕਰਨ ਅਰਦਾਸਾ ਸੋਧ ਕੇ ਨਿਕਲ ਪਿਆ। ਸਰਕਾਰ ਨੇ ਗੁਰਦਵਾਰੇ ਨੂੰ ਚਾਰੇ ਪਾਸੋਂ ਘੇਰਾ ਪਾ ਲਿਆ ਪਰ ਸਰਦਾਰ ਖੜਕ ਸਿੰਘ ਦੇ ਵੇਗ ਨੂੰ ਮੋੜਨ ਵਾਲੀ ਤਾਕਤ ਅਕਾਲਪੁਰਖ ਨੇ ਅਜੇ ਪੈਦਾ ਹੀ ਨਹੀਂ ਕੀਤੀ ਸੀ। ਫਾਈਸਨ ਨੇ ਅਗੇ ਹੋ ਕੇ ਸਰਦਾਰ ਸਾਹਿਬ ਨੂੰ ਕਿਹਾ: "You are violating the law"(ਤੁਸੀਂ ਕਾਨੂੰਨ ਤੋੜ ਰਹੇ ਹੋ) ਤੇ ਅਗੋਂ ਪੰਥ ਦੇ ਜਾਨਬਾਜ਼ ਜਰਨੈਲ ਨੇ ਜਲਾਲ ਵਿਚ ਆਕੇ ਫਰਮਾਇਆ : "I Know better law than you" (ਮੈਂ ਤੇਰੇ ਨਾਲੋਂ ਵਧੇਰਾ ਕਾਨੂੰਨ ਜਾਣਦਾ ਹਾਂ)ਤੇ ਫਾਈਸਨ ਦੀ ਗੋਲੀ ਖਾਣ ਲਈ ਆਪਣੀ ਅਚਕਨ ਦੇ ਬਟਨ ਖੋਲ੍ਹ ਦਿਤੇ। ਫਾਈਸਨ ਪਿਛੇ ਹਟ ਗਿਆ ਤੇ ਸਰਦਾਰ ਖੜਕ ਸਿੰਘ ਨੇ ਜੰਦਰਾ ਤੋੜ ਕੇ ਗੁਰਦਵਾਰਾ ਬਾਬੇ ਦੀ ਬੇਰ ਤੇ ਕਬਜ਼ਾ ਕਰ ਲਿਆ। ਇਹ ਪੰਥ ਦੀ, ਸ: ਖੜਕ ਸਿੰਘ ਜੀ ਦੀ ਜਥੇਦਾਰੀ ਹੇਠ ਪਹਿਲੀ ਸ਼ਾਨਦਾਰ ਫਤਹ ਸੀ।

ਬਾਬੇ ਦੀ ਬੇਰ ਦੇ ਮੋਰਚੇ ਮਗਰੋਂ ਅੰਗਰੇਜ਼ ਹਕੂਮਤ ਨੇ ਖਾਲਸੇ ਦੀ ਤਿੰਨ ਫੁਟੀ ਕ੍ਰਿਪਾਨ ਤੇ ਪਾਬੰਦੀ ਲਾ ਦਿਤੀ ਅਤੇ ਇਸ ਪਾਬੰਦੀ ਵਿਰੁਧ ਵੀ ਸ: ਖੜਕ ਸਿੰਘ ਛਾਤੀ ਤਾਣ ਕੇ ਮੈਦਾਨ ਵਿਚ ਨਿਤ੍ਰਿਆ ਤੇ ਇਹ ਮੋਰਚਾ ਭੀ ਮਾਰਿਆ। ਘਰ ਘਰ ਲੋਕੀਂ ਸਰਦਾਰ ਸਾਹਿਬ ਦੇ ਸੋਹਲੇ ਗਾਣ ਲਗ ਪਏ :

'ਖੜਕ ਸਿੰਘਾ ਤੇਨੂੰ ਵਡਿਆਈ ਆ
ਜਿਨ ਤਿੰਨ ਫੁਟੀ ਕਿਰਪਾਨ ਆਜ਼ਾਦ ਕਰਵਾਈ ਆ'

## ਪਹਿਲੀ ਗ੍ਰਿਫਤਾਰੀ

ਅੰਗਰੇਜ਼ ਹਕੂਮਤ ਨੂੰ ਸਰਦਾਰ ਖੜਕ ਸਿੰਘ ਜੀ ਦੀਆਂ ਸਰਗਰਮੀਆਂ ਰੜਕਨ ਲਗ ਪਈਆਂ ਤੇ ਉਸ ਨੇ ਸਰਦਾਰ ਸਾਹਿਬ ਨੂੰ ਸਿਆਲਕੋਟ ਦੀ ਇਕ

ਬਾਗੀ ਤਕਰੀਰ ਦੇ ਸਿਲਸਲੇ ਵਿਚ ੧੨੪-A ਹੇਠ ਗਿਰਫਤਾਰ ਕਰ ਲਿਆ ਤੇ ਸਿਆਲਕੋਟ ਦੇ ਉਘੇ ਮੁਸਲਮ ਲੀਡਰ ਆਗ਼ਾ ਮੁਹੰਮਦ ਸਫਦਰ ਦੀ ਜ਼ਬਾਨ ਬੰਦ ਕਰ ਦਿਤੀ। ਸਰਦਾਰ ਸਾਹਿਬ ਛੇ ਮਹੀਨੇ ਲਈ ਜੇਲ੍ਹ ਚਲੇ ਗਏ। ਉਨ੍ਹਾਂ ਦਿਨਾਂ ਵਿਚ ਡਾਕਟਰ ਕਿਚਲੂ ਤੇ ਡਾਕਟਰ ਸਤਿਪਾਲ ਦੇ ਨਾਂ ਕੌਮੀ ਲੀਡਰਾਂ ਵਿਚ ਬਹੁਤ ਹੀ ਪ੍ਰਸਿਧ ਸਨ। ਸ: ਖੜਕ ਸਿੰਘ ਜੀ ਦੀ ਪਹਿਲੀ ਗ੍ਰਿਫਤਾਰੀ ਨਾਲ ਹੀ ਆਪ ਦਾ ਨਾਮ ਰੋਸ਼ਨ ਹੋ ਗਿਆ।

### ਨਨਕਾਣਾ ਸਾਹਿਬ ਦਾ ਸਾਕਾ ਤੇ ਸ਼੍ਰੋਮਣੀ ਗੁਰਦਵਾਰਾ ਕਮੇਟੀ ਦਾ ਜਨਮ

੨੦ ਫਰਵਰੀ ੧੯੨੧ ਨੂੰ ਅੰਗਰੇਜ਼ ਦੀ ਸ਼ਹਿ ਤੇ ਗੁਰੂ ਨਾਨਕ ਦੇ ਜਨਮ ਅਸਥਾਨ ਦੇ ਮਹੰਤ ਨੇ ਦੋ ਸੌ ਦੇ ਲੱਗਪੱਗ ਸਿੰਘਾਂ ਦੇ ਜਥੇ ਨੂੰ ਬੇਰਹਿਮੀ ਨਾਲ ਸ਼ਹੀਦ ਕਰ ਦਿੱਤਾ ਜਿਸ ਕਾਰਨ ਸਾਰੇ ਸਿਖ ਜਗਤ ਵਿਚ ਹਾਹਾਕਾਰ ਮਚ ਗਈ। ਸਰਦਾਰ ਖੜਕ ਸਿੰਘ ਨੂੰ ਜਦ ਇਸ ਘੋਰ ਦੁਰਘਟਨਾ ਦੀ ਖ਼ਬਰ ਜੇਲ੍ਹ ਵਿਚ ਮਿਲੀ ਤਾਂ ਆਪ ਦਾ ਖ਼ੂਨ ਉਬਲ ਆਇਆ। ਪੰਥ ਕੋਲ ਸਵਾਏ ਸਾਰੇ ਗੁਰਦਵਾਰਿਆਂ ਨੂੰ ਆਪਣੇ ਪ੍ਰਬੰਧ ਵਿਚ ਲੈਣ ਦੇ ਹੋਰ ਕੋਈ ਚਾਰਾ ਨਾ ਰਿਹਾ।

ਖਾਲਸੇ ਨੇ ਅੰਮ੍ਰਿਤਸਰ ਸਰਦਾਰ ਖੜਕ ਸਿੰਘ ਜੀ ਦੀ ਰਿਹਾਈ ਤੇ ਭਾਰੀ ਇਕੱਠ ਕੀਤਾ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਨੂੰ ਜਨਮ ਦੇਣ ਦਾ ਫੈਸਲਾ ਕੀਤਾ ਗਿਆ। ਇਸ ਕਮੇਟੀ ਦੇ ਫਾਊਂਡਰ ਪ੍ਰੈਜ਼ੀਡੈਂਟ ਸਰਦਾਰ ਖੜਕ ਸਿੰਘ ਜੀ ਸਰਬ ਸੰਮਤੀ ਨਾਲ ਚੁਣੇ ਗਏ।

### ਚਾਬੀਆਂ ਦਾ ਮੋਰਚਾ

ਗੁਰਦਵਾਰਾ ਸੁਧਾਰ ਲਹਿਰ ਵਿਚ ਹਰਿਮੰਦਰ ਸਾਹਿਬ ਦੇ ਤੋਸ਼ਾਖਾਨੇ ਦੀਆਂ ਚਾਬੀਆਂ ਦੇ ਮੋਰਚੇ ਦਾ ਖਾਸ ਵਖਰਾ ਹੀ ਇਤਹਾਸ ਹੈ। ਅੰਗਰੇਜ਼ ਹਕੂਮਤ ਨੂੰ ਨਨਕਾਣਾ ਸਾਹਿਬ ਦੀ ਦੁਰਘਟਨਾ ਮਗਰੋਂ ਵੀ ਚੈਨ ਨਾ ਆਇਆ ਤੇ ਉਸ ਸਿੱਖਾਂ ਦੇ ਦਿਲਾਂ ਨੂੰ ਛਾਨਣੀ ਕਰਨ ਦਾ ਨਵਾਂ ਢੰਗ ਸੋਚਿਆ। ਪੰਜਾਬ ਸਰਕਾਰ ਨੇ ਆਪਣੇ ਇਕ ਨਵੇਂ ਹੁਕਮ ਰਾਹੀਂ ਨਵੰਬਰ ੧੯੨੧ ਵਿਚ ਹਰਮਿੰਦਰ ਸਾਹਿਬ ਦੇ ਤੋਸ਼ਾਖਾਨੇ (ਜਿਸ ਵਿਚ ਕੀਮਤੀ ਸਾਮਾਨ ਰਖਿਆ ਹੁੰਦਾ ਹੈ) ਦੀਆਂ ਚਾਬੀਆਂ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਹਵਾਲੇ ਕਰ ਦਿਤੀਆਂ ਤੇ ਉਹਨੂੰ ਤੋਸ਼ਾਖਾਨੇ ਦਾ ਮੁਹਾਫਿਜ਼ ਬਣਾ ਦਿਤਾ। ਗੁਰਦਵਾਰਾ ਪ੍ਰਬੰਧਕ ਕਮੇਟੀ ਇਹ ਬੁਰਛਾ ਗਰਦੀ ਕਦ ਬਰਦਾਸ਼ਤ ਕਰ ਸਕਦੀ ਸੀ ?

ਸਰਦਾਰ ਖੜਕ ਸਿੰਘ ਜੀ ਦੇ ਹੁਕਮ ਨਾਲ ਪ੍ਰੋਟੈਸਟ ਕਰਨ ਲਈ ਨਗਾਰੇ ਤੇ ਚੋਟ ਲਾ ਦਿਤੀ ਗਈ ਤੇ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਅੰਮ੍ਰਿਤਸਰ ਦੇ ਜ਼ਿਲੇ ਵਿਚ ਦਫਾ ੧੪੪ ਲਾ ਕੇ ਜਲਸਿਆਂ ਤੇ ਪਾਬੰਦੀ ਲਾ ਦਿੱਤੀ। ਸਰਦਾਰ ਖੜਕ ਸਿੰਘ ਜੀ ਇਹ ਹਕੂਮਤ ਦਾ ਜਾਬਰਾਨਾ ਰਵੱਈਆ ਬਰਦਾਸ਼ਤ ਨਾ ਕਰ ਸਕੇ ਤੇ ਉਨ੍ਹਾਂ ਥਾਂ ਥਾਂ ਰੋਸ ਪਰਗਟ ਕਰਨ ਲਈ ਜਲਸੇ ਕਰਨ ਦਾ ਐਲਾਨ ਕਰ

ਦਿੱਤਾ । ੨੧ ਨਵੰਬਰ ੧੯੨੧ ਨੂੰ ਅਜਨਾਲੇ ੧੪੪ ਦਫਾ ਤੋੜਨ ਦੇ ਅਪਰਾਧ ਵਿਚ ਸ: ਜਸਵੰਤ ਸਿੰਘ ਝਬਾਲ, ਪੰਡਤ ਦੀਨਾ ਨਾਥ ਅਤੇ ਸ: ਦਾਨ ਸਿੰਘ ਵਛੋਆ ਫੜ ਲਏ ਗਏ । ਜਦ ਇਨ੍ਹਾਂ ਲੀਡਰਾਂ ਦੀ ਗਿਰਫਤਾਰੀ ਦੀ ਖ਼ਬਰ ਅੰਮ੍ਰਿਤਸਰ ਪਹੁੰਚੀ ਤਾਂ ਸ: ਖੜਕ ਸਿਘ, ਸ: ਬ. ਮਹਿਤਾਬ ਸਿੰਘ, (ਜੋ ਉਨ੍ਹਾਂ ਦਿਨਾਂ ਵਿਚ ਸ਼੍ਰੋਮਣੀ ਕਮੇਟੀ ਦੇ ਜਨਰਲ ਸਕਤਰ ਹੁੰਦੇ ਸਨ) ਸ: ਤੇਜਾ ਸਿੰਘ ਸਮੁੰਦਰੀ ਅਤੇ ਕਈ ਹੋਰ ਅੰਤਿਰੰਗ ਕਮੇਟੀ ਦੇ ਮੈਂਬਰ ਅਜਨਾਲੇ ਜਾ ਪਹੁੰਚੇ ਤੇ ਸਰਦਾਰ ਸਾਹਿਬ ਨੇ ਬੜੀ ਸਖ਼ਤ ਜੋਸ਼ੀਲੀ ਤਕਰੀਰ ਕਰਕੇ ਅੰਗਰੇਜ਼ ਦੇ ਕਾਨੂੰਨ ਦੀਆਂ ਧਜੀਆਂ ਉਡਾ ਦਿੱਤੀਆਂ । ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਓਥੇ ਹੀ ਗਿਰਫਤਾਰ ਕਰ ਲਿਆ ! ਬਸ ਫੇਰ ਕੀ ਸੀ, ਪੰਜਾਬ ਦੀਆਂ ਜੇਲ੍ਹਾਂ ਖਾਲਸੇ ਨੇ ਭਰਨੀਆਂ ਸ਼ੁਰੂ ਕਰ ਦਿੱਤੀਆਂ । ਪੰਜਾਬ ਵਿਚ ਸਿੱਖੀ ਜੋਸ਼ ਠਾਠਾਂ ਮਾਰਨ ਲਗਾ ਤੇ ਦਰਬਾਰ ਸਾਹਿਬ ਦੀਆਂ ਚਾਬੀਆਂ ਦੇ ਮੋਰਚੇ ਵਿਚ ਕੈਦ ਹੋਣ ਵਾਲੇ ਬਾਕੀ ਸਰਦਾਰ ਖੁਸ਼ੀ ਖੁਸ਼ੀ ਆਪਣੀਆਂ ਗ੍ਰਿਫਤਾਰੀਆਂ ਦੇਣ ਮੈਦਾਨ ਵਿਚ ਆ ਨਿਤਰੇ ।

ਜਦ ਸਰਦਾਰ ਖੜਕ ਸਿੰਘ ਜੀ ਨੂੰ ਮਜੌਸਟ੍ਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ ਤੇ ਆਪ ਨੇ ਆਪਣੇ ਮੁਕੱਦਮੇ ਦੀ ਪੈਰਵੀ ਕਰਨ ਤੋਂ ਇਨਕਾਰ ਕਰਦੇ ਹੋਏ ਫਰਮਾਇਆ :

"ਮੈਂ ਇਕ ਪਾਸੇ ਪਾਰਟੀ ਹਾਂ ਅਤੇ ਗੌਰਮੈਂਟ ਦੂਜੇ ਪਾਸੇ ਪਾਰਟੀ ਹੈ । ਮੈਂ ਪੰਥ ਵਲੋਂ ਚੁਣਿਆ ਹੋਇਆ ਕਮੇਟੀ ਦਾ ਪ੍ਰਧਾਨ ਹਾਂ ਇਸ ਲਈ ਮੇਰਾ ਕੇਸ ਕਿਸੇ ਤੀਜੇ ਤਿਆਕਲ ਕੋਲ ਜਾਣਾ ਚਾਹੀਦਾ ਹੈ, ਜਿਵੇਂ ਅਮਰੀਕਾ ਯਾ ਫਰਾਂਸ ਦੇਸ਼ਾਂ ਦੇ ਪ੍ਰਧਾਨ ਪਾਸ ।' ਮਜਸਟ੍ਰੇਟ ਨੇ ਸਰਦਾਰ ਸਾਹਿਬ ਅਤੇ ਇਨ੍ਹਾਂ ਦੇ ਸਾਰੇ ਸਾਥੀਆਂ ਨੂੰ ਛੇ ਛੇ ਮਹੀਨੇ ਦੀ ਸਜ਼ਾ ਦੇ ਦਿਤੀ ।

## ਪੇਸ਼ੀਨਗੋਈ

ਸਰਦਾਰ ਖੜਕ ਸਿੰਘ ਜੀ ਨੇ ਅੰਮ੍ਰਿਤਸਰ ਦੀ ਕਚਹਿਰੀ ਦੇ ਅਹਾਤੇ ਵਿਚ ਜੇਲ੍ਹ ਦੀ ਗਡੀ ਵਿਚ ਬੈਠਣ ਤੋਂ ਪਹਿਲਾਂ ਖਾਲਸੇ ਤੇ ਦੇਸ਼ ਵਾਸੀਆਂ ਨੂੰ ਸੰਦੇਸ਼ ਦੇਂਦੇ ਹੋਏ ਬੜੇ ਸਿਦਕ ਭਰੋਸੇ ਨਾਲ ਫਰਮਾਇਆ :

"ਅੰਗਰੇਜ਼ ਹਕੂਮਤ ਜ਼ੁਲਮ ਵਿਚ ਅੰਨੀ ਹੋਈ ਕਮੀਨੇ ਤੇ ਹੋਛੇ ਹਥਿਆਰਾਂ ਤੇ ਉਤਰ ਆਈ ਹੈ । ਤੋਸ਼ਾਖਾਨੇ ਦੀਆਂ ਚਾਬੀਆਂ ਜ਼ਬਰਦਸਤੀ ਖ਼ੋਹ ਲਈਆਂ ਹਨ । ਮੈਂ ਅਕਾਲ ਪੁਰਖ ਵਾਹਿਗੁਰੂ ਦੇ ਆਸਰੇ ਭਰੋਸਾ ਰਖਦਾ ਹਾਂ ਕਿ ਖਾਲਸੇ ਦੀ ਅੰਤ ਜਿਤ ਹੋਵੇਗੀ ਤੇ ਸੂਕਾਰ ਨੂੰ ਝੁਕਣਾ ਪਏਗਾ । ਦਰਬਾਰ ਸਾਹਿਬ ਦੀਆਂ ਚਾਬੀਆਂ ਸਾਡੇ ਪਾਸ ਖੁਦ ਆਉਣਗੀਆਂ ਤੇ ਇਹ ਚਾਬੀਆਂ ਨਾ ਕੇਵਲ ਦਰਬਾਰ ਸਾਹਿਬ ਦੇ ਤੋਸ਼ਾਖਾਨੇ ਨੂੰ ਹੀ ਖੋਲ੍ਹਣਗੀਆਂ ਸਗੋਂ ਦੇਸ਼ ਦੀ ਗੁਲਾਮੀ ਦੇ ਜੰਦਰੇ ਵੀ ਇਨ੍ਹਾਂ ਚਾਬੀਆਂ ਨਾਲ ਖੁਲ੍ਹ ਜਾਣਗੇ ਤੇ ਭਾਰਤ ਆਜ਼ਾਦ ਹੋ ਜਾਵੇਗਾ ।

ਸਰਦਾਰ ਸਾਹਿਬ ਦੀ ਪੇਸ਼ੀਨਗੋਈ ਸੱਚ ਸਾਬਤ ਹੋਈ ਤੇ ਖਾਲਸੇ ਦੀਆਂ ਕੁਰਬਾਨੀਆਂ ਅਗੇ ਗੋਰਾ ਸਰਕਾਰ ਨੂੰ ਝੁਕਣਾ ਪਿਆ ਤੇ ੧੭ ਜਨਵਰੀ ੧੯੨੨ ਨੂੰ ਸ: ਖੜਕ ਸਿੰਘ ਤੇ ਹਜ਼ਾਰਾਂ ਹੋਰ ਜੇਲ੍ਹ ਵਾਸੀ ਰਿਹਾ ਕੀਤੇ ਗਏ ਤੇ ਲਖਾਂ ਦੀ ਹਾਜ਼ਰੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਤੇ ਸਰਦਾਰ ਸਾਹਿਬ ਅਗੇ ਡਿਪਟੀ ਕਮਿਸ਼ਨਰ ਨੇ ਚਾਬੀਆਂ ਪੇਸ਼ ਕਰ ਦਿਤੀਆ। ਇਸ ਜਿਤ ਦਾ ਨਜ਼ਾਰਾ ਭਾਰਤ ਦੇ ਅਤੇ ਖਾਸ ਕਰ ਸਿਖ ਇਤਿਹਾਸ ਵਿਚ ਸਦਾ ਸੂਰਜ ਵਾਂਗ ਰੋਸ਼ਨ ਰਹੇਗਾ। ਗਾਂਧੀ ਜੀ ਨੇ ਇਸ ਖੁਸ਼ੀ ਵਿਚ ਸਰਦਾਰ ਸਾਹਿਬ ਨੂੰ ਐਉਂ ਮੁਬਾਰਕ ਦੀ ਤਾਰ ਭੇਜੀ :

"First Decisive Battle For India's Freedom Won. Congratulations." ("ਅਜ਼ਾਦੀ ਦੀ ਪਹਿਲੀ ਫੈਸਲਾ ਕੁਨ ਲੜਾਈ ਜਿੱਤੀ ਗਈ ਹੈ। ਵਧਾਈ।")

## ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ

ਚਾਬੀਆਂ ਦੇ ਮੋਰਚੇ ਦੀ ਸ਼ਾਨਦਾਰ ਫਤਹ ਮਗਰੋਂ ਸਰਦਾਰ ਸਾਹਿਬ ਨੂੰ ਸਤਿਕਾਰ ਨਾਲ "ਪੰਥ ਦਾ ਬੇਤਾਜ ਬਾਦਸ਼ਾਹ', ਕਹਿਣਾ ਸ਼ੁਰੂ ਕਰ ਦਿਤਾ ਅਤੇ ਆਪ ਉਮਰ ਵਿਚ ਵੀ ਵਡੇਰੇ ਸਨ ਇਸ ਲਈ ਨਾਲ ਹੀ ਸਰਦਾਰ ਦੀ ਥਾਂ 'ਬਾਬਾ' ਕਹਿਣਾ ਸ਼ੁਰੂ ਕਰ ਦਿਤਾ। ਬਾਬਾ ਜੀ ਦੀ ਵਧਦੀ ਤਾਕਤ ਵੇਖ ਕੇ ਲਾਲਾ ਲਾਜਪਤ ਰਾਏ ਦੀ ਗਿਰਫਤਾਰੀ ਮਗਰੋਂ ਸੂਬਾ ਕਾਂਗ੍ਰਸ ਕਮੇਟੀ ਨੇ ਪੰਜਾਬ ਪ੍ਰਦੇਸ਼ ਕਾਂਗ੍ਰਸ ਕਮੇਟੀ ਦਾ ਪ੍ਰਧਾਨ ਬਾਬਾ ਜੀ ਨੂੰ ਸਰਬ ਸੰਮਤੀ ਨਾਲ ਚੁਣ ਲਿਆ। ਕਾਂਗਰਸ ਦੀ ਇਸ ਉਤਮ ਚੋਣ ਦੀ ਸ਼ਲਾਘਾ ਕਰਦੇ ਹੋਏ ਗਾਂਧੀ ਜੀ ਨੇ ਆਪਣੀ ਅਖਬਾਰ "ਯੰਗ ਇੰਡੀਆ" ਦੇ. ਫਰਵਰੀ ੧੯੨੨ ਦੇ ਅੰਕ ਵਿਚ ਐਉਂ ਲਿਖਿਆ :

ਮੈਂ ਪੰਜਾਬ ਕਾਂਗਰਸ ਨੂੰ ਸ: ਖੜਕ ਸਿੰਘ ਦੇ ਪਰਧਾਨ ਚੁਣਨ ਦੀ ਵਧਾਈ ਦੇਂਦਾ ਹਾਂ। ਸ੍ਰ: ਸਾਹਿਬ ਦੇ ਉੱਚ ਆਚਾਰ ਤੇ ਬਹਾਦਰੀ ਦਵਾਰਾ ਇੰਡੀਅਨ ਨੈਸ਼ਨਲ ਕਾਂਗਰਸ ਦੀ ਤਾਕਤ ਵਧੇਗੀ। ਇਸ ਚੋਣ ਦਵਾਰਾ ਸਰਦਾਰ ਸਾਹਿਬ ਨਾਲੋਂ ਵੀ ਕਾਂਗਰਸ ਨੇ ਆਪਣੀ ਇਜ਼ਤ ਨੂੰ ਵਧੇਰਾ ਵਧਾਇਆ ਹੈ। ਇਹ ਸਚ ਮੁਚ ਹੀ ਵਧੀਆ ਚੋਣ ਹੈ।'

## ਧਰਮ ਤੇ ਸਿਆਸਤ

ਲੇਖਕ ਨੇ ਬਾਬਾ ਜੀ ਨਾਲ ਧਰਮ ਤੇ ਸਿਆਸਤ ਦੇ ਸੰਬੰਧਾਂ ਬਾਰੇ ਵਟਾਂਦਰਾ ਖਿਆਲਤ ਕਰਦੇ ਹੋਏ ਆਪ ਦੀ ਪਵਿਤਰ ਤੇ ਕੀਮਤੀ ਰਾਏ ਪੁਛੀ ਤਾਂ ਆਪ ਨੇ ਫਰਮਾਇਆ :—

'ਮਾਰਚ ੧੯੨੨ ਵਿਚ ਮੈਂ ਜੜਾਂਵਾਲੇ (ਜ਼ਿਲਾ ਲਾਇਲਪੁਰ) ਇਕ ਵਾਰੀ ਲੈਕਚਰ ਕਰਨ ਗਿਆ। ਸਰਕਾਰੀ ਝੋਲੀ ਚੁਕਾਂ ਨੇ ਮੇਰੇ ਜਲਸੇ ਤੇ ਨਰੋਲ ਧਾਰਮਕ

ਦੀਵਾਨ ਦੇ ਇਸ਼ਤਹਾਰ ਥਾਂ ਥਾਂ ਲਗਾ ਦਿਤੇ। ਮੈਨੂੰ ਇਹ ਵੇਖਕੇ ਹਾਸਾ ਆਇਆ ਕਿ ਇਹ ਭੁਲੜ ਲੋਕ ਕੀ ਪ੍ਰਚਾਰ ਕਰ ਰਹੇ ਨੇ। ਮੈਂ ਉਥੇ ਆਪਣੇ ਲੈਕਚਰ ਵਿਚ ਦਸਿਆ ਕਿ ਸਰਕਾਰ ਦੇ ਜ਼ੁਲਮ ਤੇ ਬੇਇਨਸਾਫੀ ਵਿਰੁਧ ਆਵਾਜ਼ ਉਠਾਣਾ ਹੀ ਸਰੇਸ਼ਟ ਧਰਮ ਹੈ ਤੇ ਫਿਰ ਮੈਂ ਖ਼ੂਬ ਅੰਗਰੇਜ਼ਾਂ ਦੀ ਖੁੰਭ ਠਪੀ। ਮੈਂ ਕਦੀ ਵੀ ਤੇ ਕਿਸੇ ਹਾਲਤ ਵਿਚ ਵੀ ਸਿਖ ਧਰਮ ਨੂੰ ਸਿਆਸਤ ਤੋਂ ਵੱਖ ਨਹੀ ਸਮਝਦਾ। ਸਿਆਸਤਦਾਨ ਸਿੱਖ ਉਹ ਹੈ ਜੋ ਅਗਲੇ ਦੀ ਚਾਲ ਨੂੰ ਸਮਝੇ ਪਰ ਆਪ ਧਰਮ ਤੋਂ ਗਿਰੀ ਹੋਈ ਚਾਲ ਨਾ ਚੱਲੇ।"

## ਮੋਰਚਾ ਗੁਰੂ ਕਾ ਬਾਗ ਤੇ ਬਾਬਾ ਜੀ ਦੀ ਗਿਰਫਤਾਰੀ

ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਬਣਨ ਤੋਂ ਗੋਰਾ ਹਕੂਮਤ ਬਹੁਤ ਦੁਖੀ ਸੀ। ਦੂਜੇ ਪਾਸੇ ਖਾਲਸੇ ਨੇ ਗੁਰੂ ਦੇ ਬਾਗ ਦੇ ਮੋਰਚੇ ਦੀਆਂ ਤਿਆਰੀਆਂ ਕਰ ਲਈਆਂ। ਉਸ ਸਮੇਂ ਕਾਂਗਰਸ ਤੇ ਅਕਾਲੀਆਂ ਵਿਚ ਕੋਈ ਮੱਤ-ਭੇਦ ਨਹੀਂ ਸੀ ਹੁੰਦਾ। ਅਕਾਲੀ ਦਲ ਦਾ ਮੈਂਬਰ ਰਹਿ ਵੀ ਕਾਂਗਰਸ ਦਾ ਮੈਂਬਰ ਬਣਨ ਦੀ ਪੂਰੀ ਖੁਲ੍ਹ ਸੀ। ਬਾਬਾ ਜੀ ਦੀ ਜਥੇਦਾਰੀ ਹੇਠ ਅਕਾਲੀ ਵਕਾਰ ਸਿਖ਼ਰ ਤੇ ਸੀ। ਅੰਗਰੇਜ਼ ਨੇ ਸਿੱਖਾਂ ਨਾਲ ਟੱਕਰ ਲੈਣ ਤੋਂ ਪਹਿਲਾਂ ਬਾਬਾ ਜੀ ਨੂੰ ਉਨ੍ਹਾਂ ਦੀ ਇਕ ਬਾਗੀ ਤਕਰੀਰ ਉਤੇ ਗਿਰਫਤਾਰ ਕਰ ਲਿਆ ਤੇ ਆਪ ਨੂੰ ਪੰਜ ਸਾਲ ਦੀ ਲੰਬੀ ਸਜ਼ਾ ਦੇ ਦਿਤੀ। ਬਾਬਾ ਜੀ ਦੀ ਗ੍ਰਿਫ਼ਤਾਰੀ ਨਾਲ ਪੰਜਾਬ ਵਿਚ ਗ਼ਮ ਤੇ ਗੁਸੇ ਦੀ ਲਹਿਰ ਭੜਕ ਪਈ। ਖਾਲਸਾ ਆਪਣੇ ਨਿਸ਼ਾਨੇ ਤੇ ਡਟਿਆ ਰਿਹਾ ਤੇ ਇਤਹਾਸਿਕ ਗੁਰੂ ਕੇ ਬਾਗ਼ ਦਾ ਮੋਰਚਾ ਆਪਣੇ ਫੈਸਲੇ ਮੁਤਾਬਕ ਸ਼ੁਰੂ ਕਰ ਦਿੱਤਾ ਗਿਆ।

ਬਾਬਾ ਜੀ ਨੂੰ ਜੇਲ੍ਹ ਵਿਚ ਡੱਕਣ ਦੇ ਕਾਰਨ ਖਾਲਸੇ ਵਿਚ ਅਥਾਹ ਜੋਸ਼ ਠਾਠਾਂ ਮਾਰ ਰਿਹਾ ਸੀ। ਫਿਰ ਨਨਕਾਣਾ ਸਾਹਿਬ ਦੀ ਦੁਰਘਟਨਾ ਵੀ ਸਿੱਖਾਂ ਨੂੰ ਚੜ੍ਹਦੀ ਕਲਾ ਵਲ ਲੈ ਜਾ ਰਹੀ ਸੀ। ਬੀਟੀ ਦੀਆਂ ਡਾਂਗਾਂ ਖਾਲਸੇ ਦੇ ਸਬਰ ਅਗੇ ਹਾਰ ਗਈਆਂ। ਅੰਗਰੇਜ਼ ਪਾਦਰੀ ਮਿਸਟਰ ਸੀ. ਐਫ. ਐਂਡਰੀਊਜ਼ ਸਿੱਖਾਂ ਦੀ ਸ਼ਾਂਤਮਈ ਤੇ ਡਸਿਪਲਨ ਵੇਖ ਕੇ ਇਹ ਲਿਖਣ ਤੇ ਮਜਬੂਰ ਹੋ ਗਿਆ ਕਿ ਪੱਛਮ ਨੇ ਤੇ ਇਕ ਮਸੀਹ ਵੇਖਿਆ ਹੈ ਪਰ ਮੈਂ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਅਨੇਕਾਂ ਮਸੀਹ ਵੇਖੇ ਹਨ। ਇਸ ਮੋਰਚੇ ਵਿਚ ਹਜ਼ਾਰਾਂ ਸਿੰਘ ਬੁਰੀ ਤਰ੍ਹਾਂ ਫੱਟੜ ਹੋਏ ਤੇ ਕੈਦ ਹੋਣ ਵਾਲਿਆਂ ਦੀ ਗਿਣਤੀ ਏਨੀ ਵੱਧ ਗਈ ਕਿ ਪੰਜਾਬ ਦੀਆਂ ਜੇਲ੍ਹਾਂ ਸਭ ਭਰ ਗਈਆਂ ਤੇ ਸ਼ਾਹੀ ਕਿਲ੍ਹੇ ਵੀ ਅਕਾਲੀ ਸ਼ੇਰਾਂ ਨਾਲ ਭਰ ਗਏ।

ਗੁਰੂ ਦੇ ਬਾਗ ਦੇ ਮੋਰਚੇ ਵਿਚ ਪਿਨਸ਼ਨੀਏ ਫੌਜੀ ਵੀ ਮੈਦਾਨ ਵਿਚ ਨਿਤਰੇ ਤੇ ਅਨੇਕਾਂ ਮਾਸੂਮ ਬਚਿਆਂ ਨੇ ਵੀ ਜੇਲ੍ਹਾਂ ਦੀਆਂ ਕੋਠੜੀਆਂ ਵਿਚ ਆਜ਼ਾਦੀ ਦੀ ਪ੍ਰਾਪਤੀ ਲਈ ਘੋਰ ਤਪਸਿਆ ਕੀਤੀ। ਬਾਬਾ ਖੜਕ ਸਿੰਘ ਜੀ ਦਾ ਨਾਮ ਕੁਰਬਾਨੀ ਦਾ ਚਿੰਨ (Symbol) ਬਣ ਚੁਕਾ ਸੀ ਜਿਵੇਂ ਇਕ ਸਮਕਾਲੀ ਕਵੀ ਨੇ ਲਿਖਿਆ

ਹੈ :—

ਦੁੱਖਾਂ ਵੇਲੇ ਜੋ ਦੇਵੇਗੀ ਧੀਰ 'ਸੀਤਲ'
ਖੜਕ ਸਿੰਘ ਦੀ ਫੋਟੋ ਵਖਾ ਆਵਾਂ।

ਇਨ੍ਹਾਂ ਅੱਖਰਾਂ ਵਿਚ ਇਕ ਮਾਂ ਦਾ ਆਪਣੇ ਮਾਸੂਮ ਬਚੇ ਲਈ ਜੋ ਜੇਲ੍ਹ ਵਿਚ ਕੈਦ ਬੈਠਾ ਹੈ, ਲੁਕਵਾਂ ਵਲਵਲਾ ਤੇ ਬਾਬਾ ਜੀ ਲਈ ਸਤਿਕਾਰ ਭਰਿਆ ਹੋਇਆ ਹੈ।

ਗੁਰੂ ਦੇ ਬਾਗ ਦੇ ਮੋਰਚੇ ਵਿਚ ਅੰਤ ਖਾਲਸੇ ਦੀ ਸ਼ਾਨਦਾਰ ਫਤਹ ਹੋਈ ਤੇ ਜਾਬਰ-ਹਕੂਮਤ ਨੂੰ ਝੁਕਣਾ ਪਿਆ। ਪਰ ਬਾਬਾ ਜੀ ਨੇ ਜੇਲ੍ਹ ਵਿਚ ਇਕ ਹੋਰ ਹੀ ਭਾਣਾ ਵਰਤਾ ਦਿਤਾ।

## ਕਾਲੀ ਦਸਤਾਰ ਤੇ ਗਾਂਧੀ ਟੋਪੀ ਦਾ ਮੋਰਚਾ

ਦਸੰਬਰ ੧੯੨੨ ਵਿਚ ਪੰਜਾਬ ਸਰਕਾਰ ਨੇ ਕਾਲੀ ਦਸਤਾਰ ਤੇ ਗਾਂਧੀ ਟੋਪੀ ਦੀ ਜੇਲ੍ਹ ਵਿਚ ਕੈਦ ਹੋਏ ਦੇਸ਼ ਭਗਤਾਂ ਉਤੇ ਪਾਬੰਦੀ ਲਾ ਦਿਤੀ। ਬਾਬਾ ਜੀ ਉਤੇ ਕਿਸੇ ਕਿਸਮ ਦੀ ਅਯੋਗ ਪਾਬੰਧੀ ਲਾਣੀ ਸਰਕਾਰ ਅੰਗਰੇਜ਼ੀ ਦੀ ਵੱਡੀ ਭੁਲ ਸੀ। ਬਾਬਾ ਜੀ ਨੇ ਕਾਲੀ ਦਸਤਾਰ ਲਾਹੁਣ ਤੋਂ ਇਨਕਾਰ ਕਰ ਦਿਤਾ। ਆਪ ਦੇ ਨਾਲ ਡੇਰਾ ਗਾਜ਼ੀ ਖਾਂ ਜੇਲ੍ਹ ਵਿਚ ਖਾਨ ਅਬਦੁਲ ਗ਼ਫ਼ਾਰ ਖਾਂ ਜੈਸੇ ਅਣਖੀਲੇ ਪਠਾਨ ਸੁਰਖ ਪੋਸ਼ ਲੀਡਰ ਕੈਦ ਸਨ। ਜਦ ਬਾਬਾ ਜੀ ਨੇ ਕਾਲੇ ਦਸਤਾਰੇ ਨੂੰ ਉਤਾਰਨ ਤੋਂ ਨਾਂਹ ਕੀਤੀ ਤਾਂ ਕੁਦਰਤੀ ਸੀ ਕਿ ਹਿੰਦੂ ਮੁਸਲਮਾਨ ਸਿਆਸੀ ਕੈਦੀ ਗਾਂਧੀ ਟੋਪੀ ਤੇ ਅੜ ਜਾਂਦੇ। ਜਨਵਰੀ ੧੯੨੩ ਵਿਚ ਇੰਸਪੈਕਟਰ ਜਨਰਲ ਪ੍ਰਿਜ਼ਨਜ਼ ਡੇਰਾਗਾਜ਼ੀ ਖਾਂ ਜੇਲ੍ਹ ਦੇ ਮੁਆਨੇ ਆਇਆ ਤੇ ਕਾਲੇ ਦਸਤਾਰੇ ਤੇ ਗਾਂਧੀ ਟੋਪੀਆਂ ਵੇਖ ਕੇ ਅੱਗ ਬਗੋਲਾ ਹੋ ਗਿਆ ਤੇ ਜੇਲ੍ਹ ਕਰਮਚਾਰੀਆਂ ਨੇ ਜ਼ਬਰਦਸਤੀ ਸਰਦਾਰ ਸਾਹਿਬ ਦੇ ਦਸਤਾਰੇ ਤੇ ਹੱਥ ਪਾ ਦਿਤਾ। ਬਸ ਫੇਰ ਕੀ ਸੀ, ਜੇਲ੍ਹ ਵਿਚ ਬਗਾਵਤ ਹੋ ਗਈ ਤੇ ਬਾਬਾ ਜੀ ਨੇ ਰੋਸ ਵਿਚ ਸਾਰੇ ਕਪੜੇ ਉਤਾਰ ਦਿਤੇ ਤੇ ਇਕ ਕਛਹਿਰੇ ਵਿਚ ਤੱਪ ਕਰਨ ਲਗ ਪਏ। ਜੂਨ ੧੯੨੭ ਵਿਚ ਆਪ ਸਾਢੇ ਪੰਜ ਸਾਲ ਦੀ ਕਰੜੀ ਸਜ਼ਾ ਭੁਗਤ ਕੇ ਡੇਰਾ ਗਾਜ਼ੀ ਖਾਂ ਜੇਲ੍ਹ ਵਿਚੋਂ ਰਿਹਾ ਹੋਏ।

ਰਿਹਾਈ ਮਗਰੋਂ ਆਪ ਨੇ ਬਰਮਾਂ ਤਕ ਲੰਬਾ ਦੌਰਾ ਕੀਤਾ ਤੇ ਸਾਰੇ ਦੇਸ਼ ਵਿਚ ਅੰਗਰੇਜ਼ਾਂ ਵਿਰੁਧ ਨਫ਼ਰਤ ਫੈਲਾ ਦਿਤੀ।

## ਨਹਿਰੂ ਰਿਪੋਰਟ

੧੯੨੮ ਵਿਚ ਸਾਈਮਨ ਕਮਿਸ਼ਨ ਹਿੰਦ ਆਈ। ਆਪ ਨੇ ਇਸ ਕਮਿਸ਼ਨ ਦੇ ਬਾਈਕਾਟ ਵਿਚ ਵਧ ਚੜ੍ਹ ਕੇ ਹਿਸਾ ਲਿਆ। ਇਸ ਕਮਿਸ਼ਨ ਦੇ ਵਾਪਸ ਜਾਣ ਮਗਰੋਂ ਹੀ ਨਹਿਰੂ ਰੀਪੋਰਟ ਦਾ ਰਾਮ ਰੌਲਾ ਪੈ ਗਿਆ। ਇਹ ਰੀਪੋਰਟ ਪੰਡਤ ਮੋਤੀ ਲਾਲ ਨਹਿਰੂ ਅਤੇ ਉਨ੍ਹਾਂ ਦੇ ਸਾਥੀਆਂ ਤਿਆਰ ਕੀਤੀ ਸੀ ਜਿਸ

ਵਿਚ ਡੋਮੀਨੀਅਨ ਸਟੇਟੱਸ ਪ੍ਰਵਾਨ ਕੀਤਾ ਗਿਆ ਸੀ। ਇਸ ਰੀਪੋਰਟ ਵਿਚ ਸਿੱਖ ਹਕਾਂ ਉਤੇ ਭੀ ਛਾਪਾ ਮਾਰਿਆ ਗਿਆ ਸੀ। ਬਾਬਾ ਜੀ ਜੋ ਪੂਰਨ ਆਜ਼ਾਦੀ ਦੀ ਮੰਗ ਕਰਨ ਵਾਲੇ ਤੇ ਸਿੱਖ ਹੱਕਾਂ ਦੇ ਰਖਵਾਲੇ ਸਨ, ਐਸੀ ਦਿਲਤ੍ਰ ਰੀਪੋਰਟ ਨੂੰ ਕਦੋਂ ਸਵੀਕਾਰ ਕਰ ਸਕਦੇ ਸਨ? ਆਪ ਨੇ ਨਹਿਰੂ ਰੀਪੋਰਟ ਦੀ ਸਖ਼ਤ ਵਿਰੋਧਤਾ ਸ਼ੁਰੂ ਕਰ ਦਿਤੀ। ਏਥੋਂ ਤਕ ਕਿ ਮਿਸਟਰ ਜਿਨਹਾ ਨੇ ਭੀ ਅਨੁਭਵ ਕੀਤਾ ਕਿ ਸਿੱਖ ਲੀਡਰ ਦੀ ਵਿਰੋਧਤਾ ਬਾਦਲੀਲ ਹੈ ਅਤੇ ਉਸ ਭੀ ਬਾਬਾ ਜੀ ਦੇ ਉਚ ਖਿਆਲਾਂ ਦੀ ਪ੍ਰੋੜਤਾ ਕੀਤੀ। ਅਕਤੂਬਰ ੧੯੨੯ ਵਿਚ ਗੁਜਰਾਂਵਾਲੇ ਸਿਖ ਲੀਗ ਦਾ ਸਾਲਾਨਾ ਸਮਾਗਮ ਬਾਬਾ ਜੀ ਦੀ ਪ੍ਰਧਾਨਗੀ ਹੇਠ ਹੋਇਆ ਜਿਸ ਵਿਚ ਖ਼ਾਲਸੇ ਨੇ ਨਹਿਰੂ ਰੀਪੋਰਟ ਦੀ ਧਜੀਆਂ ਉਡਾ ਕੇ ਰ ਖ ਦਿਤੀਆਂ।

ਪ੍ਰਸਿਧ ਕਾਂਗਰਸੀ ਲੀਡਰ ਪੰਡਤ ਮਦਨ ਮੋਹਨ ਮਾਲਵੀਆ ਜੀ ਗੁਜਰਾਂ-ਵਾਲੇ ਇਸ ਸਮਾਗਮ ਵਿਚ ਬਾਬਾ ਜੀ ਨੂੰ ਨਹਿਰੂ ਰੀਪੋਰਟ ਬਾਰੇ ਖਾਸ ਮਿਲਣ ਆਏ ਪਰ ਬਾਬਾ ਜੀ ਦੇ ਅਥਾਹ ਦੇਸ਼ ਪਿਆਰ ਅਗੇ ਉਨ੍ਹਾਂ ਨੂੰ ਵੀ ਝੁਕਨਾ ਹੀ ਪਿਆ ਤੇ ਇਸ ਰੀਪੋਰਟ ਬਾਰੇ ਬਾਬਾ ਜੀ ਦੀ ਐਜੀਟੇਸ਼ਨ ਨੂੰ ਬੰਦ ਨ ਕਰਵਾ ਸਕੇ। ਆਪ ਨੇ ਮਾਲਵੀਆ ਜੀ ਨੂੰ ਸਾਫ ਹੀ ਕਹਿ ਦਿਤਾ ਕਿ ਮੈਂ ਦੇਸ਼ ਲਈ ਗੁਲਾਮੀ ਕਿਵੇਂ ਮੰਨ ਲਵਾਂ। ਮੈਂ ਇਸ ਵਿਰੁਧ ਜਹਾਦ ਉਦੋਂ ਤਕ ਜਾਰੀ ਰਖਾਂਗਾ ਜਦ ਤਕ ਇਹ ਰਿਪੋਰਟ ਰੱਦੀ ਦੀ ਟੋਕਰੀ ਵਿਚ ਸੁੱਟੀ ਨਹੀਂ ਜਾਂਦੀ।

ਦਸੰਬਰ ੧੯੨੯ ਵਿਚ ਸਰਬ ਹਿੰਦ ਕਾਂਗਰਸ ਦਾ ਸਾਲਾਨਾ ਸਮਾਗਮ ਪੰਡਤ ਜਵਾਹਰ ਲਾਲ ਜੀ ਨਹਿਰੂ ਦੀ ਪ੍ਰਧਾਨਗੀ ਹੇਠ ਲਾਹੌਰ ਹੋਇਆ। ਸਾਰੇ ਕਾਂਗਰਸੀ ਨੇਤਾ ਲਾਹੌਰ ਪੁਜੇ। ਬਾਬਾ ਜੀ ਦੀ ਪ੍ਰਧਾਨਗੀ ਹੇਠ ਉਨ੍ਹਾਂ ਦਿਨਾਂ ਵਿਚ ਹੀ ਆਲ ਇੰਡੀਆ ਸਿਖ ਕਾਨਫਰੰਸ ਨੀਯਤ ਕੀਤੀ ਗਈ। ਲਾਹੌਰ ਸ਼ਹਿਰ ਏਸ ਹਕੀਕਤ ਦਾ ਗਵਾਹ ਹੈ ਕਿ ਬਾਬਾ ਜੀ ਦੇ ਜਲੂਸ ਦੇ ਮੁਕਾਬਲੇ ਵਿਚ ਕਾਂਗਰਸ ਪ੍ਰਧਾਨ ਦੇ ਜਲੂਸ ਦੀ ਕੋਈ ਮਹਾਨਤਾ ਨਹੀਂ ਸੀ। ਬਾਬਾ ਜੀ ਦੇ ਜਲੂਸ ਜੈਸਾ ਕੋਈ ਹੋਰ ਪ੍ਰਧਾਨਗੀ ਜਲੂਸ ਸ਼ਾਇਦ ਭਾਰਤ ਦੇ ਇਤਹਾਸ ਵਿਚ ਸਦੀਆਂ ਅਗੋਂ ਨਾ ਨਿਕਲ ਸਕੇ।

### ਗਾਂਧੀ-ਖੜਕ ਸਿੰਘ ਪੈਕਟ

ਗਾਂਧੀ ਜ਼ੀ ਸਰਦਾਰ ਖੜਕ ਸਿੰਘ ਦੀ ਪੋਜ਼ੀਸ਼ਨ ਨੂੰ ਭਲੀ ਪ੍ਰਕਾਰ ਸਮਝਦੇ ਸੀ। ਆਪ ਨੇ ਬਾਬਾ ਜੀ ਨੂੰ ਮਿਲਣ ਦਾ ਰਾਹ ਢੂੰਡਿਆ ਅਤੇ ਆਪ ਪੰਡਤ ਮੋਤੀ ਲਾਲ ਨਹਿਰੂ, ਪੰਡਤ ਮਾਲਵੀਆ, ਡਾਕਟਰ ਐਮ. ਏ. ਅਨਸਾਰੀ ਆਦਿ ਉਚ ਚੋਟੀ ਦੇ ਕਾਂਗਰਸੀ ਲੀਡਰਾਂ ਨੂੰ ਲੈ ਕੇ ਬਾਬਾ ਜੀ ਨੂੰ ਲਾਹੌਰ ਦੇ ਅਕਾਲੀ ਦਲ ਦੇ ਦਫਤਰ ਮਿਲਣ ਆਏ ਅਤੇ ਬਾਬਾ ਜੀ ਦੇ ਨਾਲ ਆਪਦੇ ਵਫਾਦਾਰ ਸਾਥੀ ਸ੍ਰ: ਮਹਿਤਾਬ ਸਿੰਘ ਜੀ ਅਤੇ ਮਾਸਟਰ ਤਾਰਾ ਸਿੰਘ ਜੀ ਸਨ। ਗਾਂਧੀ ਜੀ ਨੇ

ਨਹਿਰੂ ਰੀਪੋਰਟ ਨੂੰ ਰੱਦੀ ਵਿਚ ਸੁਟਣਾ ਪ੍ਰਵਾਨ ਕੀਤਾ ਅਤੇ ਇਹ ਲਿਖਤੀ ਮੁਆਇਦਾ ਹੋਇਆ ਕਿ ਜਦ ਦੇਸ਼ ਆਜ਼ਾਦ ਹੋਵੇਗਾ ਤਾਂ ਕੋਈ ਐਸਾ ਵਿਧਾਨ ਨਹੀਂ ਬਣਾਇਆ ਜਾਵੇਗਾ ਜੋ ਘਟ ਗਿਣਤੀਆਂ ਨੂੰ ਤੇ ਖਾਸ ਕਰ ਸਿੱਖਾਂ ਨੂੰ ਪੂਰੀ ਤਰਾਂ ਸੰਤੁਸ਼ਟ ਨਾ ਕਰੇ।

## ਆਜ਼ਾਦੀ ਦਾ ਜੇਤੂ ਜਰਨੈਲ

ਅਜ ਦੇਸ਼ ਆਜ਼ਾਦ ਹੈ ਜੋ ਕੇਵਲ ਇਕ ਬਾਬਾ ਖੜਕ ਸਿੰਘ ਜੀ ਦੀ ਵਾਹਿਦ ਹਸਤੀ ਦੇ ਕਾਰਨ ਆਜ਼ਾਦ ਹੈ। ਜੇ ੧੯੨੯ ਵਿਚ ਨਹਿਰੂ ਰੀਪੋਰਟ ਰੱਦ ਨਾਂ ਹੁੰਦੀ ਤਾਂ ਅਜੇ ਡੁਮੀਨੀਅਨ ਸਟੇਟਸ ਦੇ ਜਾਲ ਵਿਚ ਹੀ ਫਸੇ ਹੋਣਾ ਸੀ। ਲਾਹੌਰ ਰਾਵੀ ਦੇ ਕੰਢੇ ਪੂਰਨ ਸੁਤੰਤਰਤਾ ਦਾ ਝੰਡਾ ਜੋ ਝੁਲਾਇਆ ਗਿਆ ਉਹ ਕੇਵਲ ਇਸ ਦਸਮੇਸ਼ ਦੇ ਸ਼ੇਰ ਦੀ ਮਰਦਾਨਗੀ ਦਾ ਹੀ ਨਤੀਜਾ ਸੀ। ਆਪ ਨੇ ਅੰਗਰੇਜ਼ ਹਕੂਮਤ ਨੂੰ ਵੰਗਾਰ ਕੇ ਉਚੀ ਆਵਾਜ਼ ਨਾਲ ਫਰਮਾਇਆ ਸੀ :

"ਜੇ ਦੇਸ਼ ਦੀ ਆਜ਼ਾਦੀ ਦੀ ਜੰਗ ਵਿਚ ਗੋਲੀ ਮੇਰੀ ਪਿੱਠ ਵਿਚ ਲਗੇ ਤਾਂ ਮੈਨੂੰ ਗੁਰੂ ਦਾ ਸਿੱਖ ਨਾ ਸਮਝਣਾ ਤੇ ਨਾਂ ਹੀ ਮੇਰਾ ਸਸਕਾਰ ਸਿੱਖ ਰਹੁ ਰੀਤੀ ਨਾਲ ਕਰਨਾ। ਗੁਰੂ ਦਾ ਸਿੱਖ ਉਹ ਹੈ ਜੋ ਸੰਤ ਸਿਪਾਹੀ ਹੋਵੇ ਤੇ ਜੰਗ ਵਿਚ ਅਗੇ ਹੋ ਕੇ ਲੜੇ ਤੇ ਛਾਤੀ ਵਿਚ ਗੋਲੀ ਖਾਏ।"

## ਪੰਥ ਵਿਚ ਫੁੱਟ

ਸਿੱਖਾਂ ਦੀ ਏਕਤਾ ਤੇ ਜਥੇਬੰਦੀ ਨੂੰ ਆਖ਼ਰ ਨਜ਼ਰ ਲਗ ਗਈ। ਕਾਂਗਰਸੀ ਨੇਤਾ ਸਿੱਖਾਂ ਦੀ ਜਥੇਬੰਦ ਤਾਕਤ ਬਰਦਾਸ਼ਤ ਨਹੀਂ ਸੀ ਕਰਦੇ ਤੇ ਨਹਿਰੂ ਰੀਪੋਰਟ ਸਮੇਂ ਕਾਂਗਰਸ ਦੀ ਹਾਰ ਕਾਂਗਰਸੀ ਕਰਮਚਾਰੀਆਂ ਨੂੰ ਚੁਭ ਰਹੀ ਸੀ। ਬਦਕਿਸਮਤੀ ਨਾਲ ਮਾਸਟਰ ਤਾਰਾ ਸਿੰਘ ਜੀ ਬਾਬਾ ਜੀ ਵਿਰੁਧ ਮੈਦਾਨ ਵਿਚ ਆ ਗਏ। ਚੰਦਰੀ ਫੁਟ ਨੇ ਜਨਮ ਲੈਂਦਿਆਂ ਹੀ ਸਿੱਖਾਂ ਨੂੰ ਕਮਜ਼ੋਰ ਕਰ ਦਿਤਾ। ਬਾਬਾ ਜੀ ਨੇ ੧੯੩੦ ਵਿਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੀ ਪ੍ਰਧਾਨਗੀ ਤੋਂ ਮੈਂਬਰੀ ਤੋਂ ਅਸਤੀਫ਼ਾ ਦੇ ਦਿੱਤਾ ਤੇ ਮਾਸਟਰ ਜੀ ਲਈ ਮੈਦਾਨ ਖੁਲਾ ਛਡ ਦਿੱਤਾ।

## ਕਮਿਊਨਲ ਐਵਾਰਡ

੧੯੩੫ ਵਿਚ ਕਮਿਊਨਲ ਐਵਾਰਡ ਜੋ ਬਰਿਟਸ਼ ਹਕੂਮਤ ਨੇ ਭਾਰਤ ਨੂੰ ਪੇਸ਼ ਕੀਤਾ ਉਹ ਨੀਮ ਰਜ਼ਾ ਨਾਲ ਕਾਂਗਰਸ ਨੇ ਮੰਨ ਲਿਆ ਪਰ ਬਾਬਾ ਖੜਕ ਸਿੰਘ ਜੀ ਜੈਸੇ ਕੌਮ ਪ੍ਰਸਤ ਨੇ ਇਸ ਐਵਾਰਡ ਨੂੰ ਭੀ ਠੁਕਰਾ ਦਿਤਾ ਤੇ ਫੇਰ ਦੋ ਸਾਲ ਲਈ ਜੇਲ੍ਹ ਵਿਚ ਸੁਟ ਦਿਤੇ ਗਏ।

ਦੂਜੀ ਜੰਗ ਸਮੇਂ ਕਾਂਗਰਸ ਵਿਚ ਭਾਰੀ ਫੁਟ ਪੈ ਗਈ। ਨੇਤਾ ਜੀ ਸੁਭਾਸ਼ ਚੰਦਰ ਬੋਸ ਕਾਂਗਰਸ ਤੋਂ ਵੱਖ ਹੋ ਗਏ। ਆਪ ਬਾਬਾ ਜੀ ਦੇ ਖਿਆਲਾਂ ਦੇ ਦੇਸ਼ ਭਗਤ ਸਨ। ਆਪ ਨਹੀਂ ਸੀ ਚਾਹੁੰਦੇ ਕਿ ਅੰਗਰੇਜ਼ ਦੀ ਇਸ ਭਿਆਨਕ ਜੰਗ

ਸਮੇਂ ਮਦਦ ਕੀਤੀ ਜਾਵੇ। ਗਾਂਧੀ ਜੀ ਨੇ ੧੯੪੨ ਵਿਚ 'ਕਵਿਟ ਇੰਡੀਆ' ਦਾ ਮੱਤਾ ਕਾਂਗਰਸ ਕੋਲੋਂ ਪਾਸ ਕਰਵਾਇਆ ਪਰ ਬਾਬਾ ਜੀ ਸ਼ੁਰੂ ਤੋਂ ਹੀ ਅੰਗਰੇਜ਼ ਨੂੰ ਭਾਰਤ ਵਿਚੋਂ ਕਢਣ ਦਾ ਮਤਾ ਪਾਸ ਕਰੀ ਬੈਠੇ ਸੀ, ਇਸ ਲਈ ਨੇਤਾ ਜੀ ਨੇ ਲਾਹੌਰ ਆ ਕੇ ਬਾਬਾ ਜੀ ਨਾਲ ਮੁਲਾਕਾਤ ਕੀਤੀ ਤੇ ਜਿਸ ਫਾਰਵਰਡ ਬਲਾਕ ਨੂੰ ਆਪ ਵਜੂਦ ਵਿਚ ਲਿਆ ਰਹੇ ਸੀ ਉਸ ਦੀ ਪ੍ਰਧਾਨਗੀ ਵੀ ਆਪ ਨੇ ਬਾਬਾ ਜੀ ਨੂੰ ਪੇਸ਼ ਕੀਤੀ ਪਰ ਬਾਬਾ ਜੀ ਨੇ ਮੁਸਕਰਾਂਦੇ ਹੋਏ ਫਰਮਾਇਆ "ਮੈਂ ਤੇ ਅਗੇ ਹੀ ਫ਼ਾਰਵਰਡ ਹਾਂ, ਇਹ ਪਦਵੀ ਕਿਸੇ ਹੋਰ ਨੂੰ ਦਿਓ"।

ਬਾਬਾ ਜੀ ਨੇ ਜੰਗ ਦੇ ਸਮੇਂ ਵਿਚ ਸ਼ਹਿਰ ਸ਼ਹਿਰ ਬਾਗੀ ਤਕਰੀਰਾਂ ਕੀਤੀਆਂ ਤੇ ਆਪ ਨੂੰ ੧੯੪੦ ਵਿਚ ਇਕ ਸਾਲ ਲਈ ਸਵਰਾਜ ਮੰਦਰ ਜਾਣਾ ਪਿਆ। ਗਲ ਕੀ ਦੇਸ਼ ਵਿਚ ਆਜ਼ਾਦੀ ਲਈ ਹੋਇਆ ਕੋਈ ਵੀ ਐਸਾ ਅੰਦੋਲਨ ਨਹੀਂ ਜਿਸ ਵਿਚ ਆਪ ਗਿਰਫਤਾਰ ਨਾ ਹੋਏ ਹੋਣ।

## ਪਾਕਿਸਤਾਨ ਜਾਂ ਦੇਸ਼ ਦਾ ਵੰਡਾਰਾ

ਜਦ ਅੰਗਰੇਜ਼ ਨੇ ਵੇਖਿਆ ਕਿ ਹੁਣ ਭਾਰਤ ਵਿਚ ਰਾਜ ਕਰਨਾ ਕਠਨ ਹੀ ਨਹੀਂ ਅਸੰਭਵ ਹੁੰਦਾ ਜਾ ਰਿਹਾ ਹੈ ਤਾਂ ਉਸ ਨੇ ਦੇਸ਼ ਦੀ ਵੰਡ ਦਾ ਨਕਸ਼ਾ ਤਿਆਰ ਕਰ ਲਿਆ। ਬਾਬਾ ਜੀ ਨੇ ਅਖੰਡ ਹਿੰਦੁਸਤਾਨ ਦਾ ਨਾਅਰਾ ਲਾਇਆ ਤੇ ਗਾਂਧੀ ਜੀ ਨੇ ਵੀ ਐਲਾਨ ਕਰ ਦਿਤਾ ਕਿ ਪਾਕਿਸਤਾਨ ਮੇਰੀ ਲਾਸ਼ ਉਤੇ ਬਣੇਗਾ। ਕਾਂਗਰਸੀ ਲੀਡਰ ਭਲੀ ਪ੍ਰਕਾਰ ਸਮਝਦੇ ਸਨ ਕਿ ਬਹਾਦਰ ਦੇਸ਼-ਪ੍ਰੇਮੀ ਅਕਾਲੀ ਦੇਸ਼ ਦੀ ਵੰਡ ਦੇ ਹੱਕ ਵਿਚ ਨਹੀਂ ਹਨ, ਪਰ ਕਾਂਗਰਸ ਹਾਈ ਕਮਾਂਡ ਨੇ ਦੇਸ਼ ਦਾ ਵੰਡਾਰਾ ਮੰਨ ਲਿਆ ਤੇ ਅੰਤ ੧੫ ਅਗਸਤ ੧੯੪੭ ਨੂੰ ਦੇਸ਼ ਦੇ ਦੋ ਟੋਟੇ ਹੋ ਗਏ। ਵੰਡਾਰੇ ਦੀ ਭਾਰੀ ਕੀਮਤ ਚੁਕਾਣੀ ਪਈ ਤੇ ਦੇਸ਼ ਆਜ਼ਾਦ ਹੋਇਆ।

ਬਾਬਾ ਜੀ ਵਾਹਿਦ ਨੈਸ਼ਨਲ ਲੀਡਰ ਸਨ ਜੋ ਅਖੰਡ ਭਾਰਤ ਦੀ ਮੰਗ ਲਈ ਗ੍ਰਿਫ਼ਤਾਰ ਹੋਏ। ਆਪ ਦੇਸ਼ ਦੀ ਆਜ਼ਾਦੀ ਲਈ 15 ਵਾਰੀ ਜੇਲ੍ਹ ਗਏ ਤੇ 20 ਸਾਲਾਂ ਤੋਂ ਉਤੇ ਆਪ ਨੇ ਆਪਣੀ ਜ਼ਿੰਦਗੀ ਜੇਲ੍ਹਾਂ ਅੰਦਰ ਗੁਜ਼ਾਰੀ।

ਆਪ ਆਜ਼ਾਦ ਭਾਰਤ ਵਿਚ 6 ਅਕਤੂਬਰ 1963 ਨੂੰ ਗੁਰਪੁਰੀ ਸਿਧਾਰ ਗਏ।

(ਸ: ਮਾਨ ਸਿੰਘ 'ਮਾਨਸਰੋਵਰ' ਦੀਆਂ ਪੁਸਤਕਾਂ 'ਦਸ਼ਮੇਸ਼ ਦੇ ਸ਼ੇਰ' ਅਤੇ 'ਆਜ਼ਾਦੀ ਦੀ ਸ਼ਮ੍ਹਾਂ ਦੇ ਸਿਖ ਪਰਵਾਨੇ" ਵਿਚੋਂ)

———

# ਭਾਈ ਰਣਧੀਰ ਸਿੰਘ ਜੀ

ਭਾਈ ਰਣਧੀਰ ਸਿੰਘ ਜੀ ਨੂੰ ਆਮ ਸਿੱਖ-ਸੰਗਤਾਂ ਗੁਰਬਾਣੀ ਦੇ ਕੀਰਤਨੀਏ ਗੁਰਬਾਣੀ ਕੀਰਤਨ ਦੇ ਰਸੀਏ ਅਤੇ 'ਅਖੰਡ ਕੀਰਤਨੀ ਜਥੇ' ਦੇ ਮੋਢੀ ਦੇ ਤੌਰ ਤੇ ਜਾਣਦੀਆਂ ਹਨ। ਪਰ ਆਪ ਸਿੱਖ ਧਰਮ ਦੇ ਅਨੋਖੇ ਵਿਦਵਾਨ, ਲੇਖਕ, ਵਿਆਖਿਆਕਾਰ ਤੇ ਕਵੀ ਵੀ ਸਨ। ਆਪ ਅਜਰ ਨੂੰ ਜਰਨ ਵਾਲੇ ਗੁਰਸਿਖ, ਜੋਰਦਾਰ ਸਮਾਜ ਸੁਧਾਰਕ ਅਤੇ ਜੁਝਾਰੂ ਕ੍ਰਾਂਤੀਕਾਰੀ ਯੋਧੇ ਸਨ। ਲੋਕਾਂ ਨੂੰ ਖੰਡੇ-ਬਾਟੇ ਦੀ ਪਾਹੁਲ (ਅੰਮ੍ਰਿਤ) ਦੁਆਰਾ ਗੁਰੂ-ਚਰਨਾਂ ਨਾਲ ਜੋੜਨਾ ਆਪਦਾ ਪਰਮ ਉਦੇਸ਼ ਸੀ।

ਭਾਈ ਰਣਧੀਰ ਸਿੰਘ ਜੀ ਦਾ ਜਨਮ ੭ ਜੁਲਾਈ ੧੮੭੮ ਨੂੰ ਪਿੰਡ ਨਾਰੰਗਵਾਲ, ਜਿਲ੍ਹਾ ਲੁਧਿਆਣਾ ਵਿਖੇ ਇਕ ਸਰਦੇ ਪੁਜਦੇ ਖਾਨਦਾਨ ਵਿਚ ਹੋਇਆ। ਆਪਦੇ ਪਿਤਾ ਸਰਦਾਰ ਨੱਥਾ ਸਿੰਘ ਨਾਭਾ ਹਾਈਕੋਰਟ ਦੇ ਜੱਜ ਸਨ ਅਤੇ ਮਾਤਾ ਦਾ ਨਾਮ ਪੰਜਾਬ ਕੌਰ ਸੀ। ਭਾਈ ਸਾਹਿਬ ਦਾ ਪਹਿਲਾ ਨਾਮ ਬਸੰਤ ਸਿੰਘ ਰਖਿਆ ਗਿਆ ਸੀ।

ਆਪ ਨੇ ਸੰਨ ੧੯੦੦ ਵਿਚ ਮਿਸ਼ਨ ਕਾਲਜ ਲਾਹੌਰ ਵਿਚੋਂ ਬੀ. ਏ. ਦਾ ਇਮਤਿਹਾਨ ਪਾਸ ਕੀਤਾ। ਏਸੇ ਕਾਲਜ ਵਿਚ ਹੀ ਆਪ ਜੀ ਦੇ ਮਨ ਅੰਦਰ ਗੁਰੂ-ਚਰਨਾਂ ਨਾਲ ਪ੍ਰੀਤ ਉਪਜੀ ਅਤੇ ਪ੍ਰਪੱਕ ਹੋਈ। ਬੀ. ਏ. ਦਾ ਆਖਰੀ ਸਾਲ ਸੀ। ਆਪ ਵਕਾਲਤ ਦੀ ਪ੍ਰਥਮ ਪ੍ਰੀਖਿਆ ਲਈ ਵੀ ਤਿਆਰੀ ਕਰ ਰਹੇ ਸਨ। ਆਪ ਦੇ ਪਿਤਾ ਜੀ ਨੇ ਚਿਠੀ ਲਿਖੀ ਕਿ 'ਤੂੰ ਦੋ ਇਮਤਿਹਾਨ ਦੇਣੇ ਹਨ, ਜੇ ਪਾਸ ਹੋਣਾ ਹੈ ਤਾਂ ਸਵੇਰੇ ਜਪੁ ਜੀ ਅਤੇ ਸ਼ਾਮ ਨੂੰ ਰਹਿਰਾਸ ਸਾਹਿਬ ਦਾ ਪਾਠ ਕਰਿਆ ਕਰ' ਅਤੇ ਨਾਲ ਹੀ ਗੁਟਕਾ ਵੀ ਭੇਜ ਦਿਤਾ। ਆਪ 'ਜੇਲ੍ਹ ਚਿਠੀਆਂ' ਨਾਮ ਦੀ ਪੁਸਤਕ ਵਿਚ ਲਿਖਦੇ ਹਨ ਕਿ ਮੈਂ ਆਪਣੇ ਮਤਲਬ ਨੂੰ ਪਾਠ ਕਰਨ ਲਗ ਪਿਆ। ਪਾਠ ਕਰਦਿਆਂ ਮਨ ਵਿਚ ਪ੍ਰਭੂ-ਪ੍ਰੀਤ ਉਪਜ ਪਈ। ਆਪ ਲਿਖਦੇ ਹਨ :—

"ਰਹਿਰਾਸ ਸਾਹਿਬ ਦਾ ਪਾਠ ਅਜਿਹੇ ਵੈਰਾਗ ਸੁਰ ਨਾਲ ਕਰਨਾ ਕਿ ਸੁਣਨ ਵਾਲਿਆਂ ਨੇ ਭੀ ਮੋਮ ਹੋ ਜਾਣਾ ਤੇ ਆਪ ਵੀ ਢਲ ਜਾਣਾ। ਓੜਕ ਇਕ ਦਿਨ 'ਭਈ ਪ੍ਰਾਪਤਿ ਮਾਨੁਖ ਦੇਹੁਰੀਆ' ਵਾਲੀ ਪਉੜੀ ਦਾ ਘਾਉ ਨਿਸ਼ਾਨੇ ਅਜਿਹਾ ਪਰਿਆ ਅਤੇ ਅਜਿਹੀ ਚੋਟ ਲੱਗੀ ਕਿ ਦਿਨ ਰੈਣ ਗੋਬਿੰਦ ਮਿਲਣ ਦੀਆਂ ਤਾਂਘਾਂ ਲਗੀਆਂ ਰਹਿਣ। ਪੜ੍ਹੀਆਂ-ਪੜ੍ਹਾਈਆਂ ਕਿਧਰੇ ਭੁਲ ਗਈਆਂ।"

ਇਸ ਕਾਲਜ ਸਮੇਂ ਆਪ ਦਾ ਇਕ ਸਾਧੂ ਨਾਲ ਮੇਲ ਹੋ ਗਿਆ। ਉਸਦੀ ਮਿਕਨਾਤੀਸੀ ਤੱਕਣੀ ਦਾ ਭਾਈ ਸਾਹਿਬ ਦੇ ਮਨ ਉਤੇ ਡੂੰਘਾ ਅਸਰ ਹੋਇਆ ਅਤੇ ਆਪ ਬਾਵਰਿਆਂ ਦੀ ਤਰ੍ਹਾਂ ਉਸਦੇ ਪਿਛੇ ਲਗ ਤੁਰੇ। ਦੋ ਦਿਨ ਉਸਦੇ

ਪਿਛੇ ਪਿਛੇ ਹੀ ਘੁੰਮਦੇ ਰਹੇ। ਦੂਜੀ ਸ਼ਾਮ ਨੂੰ ਉਹ ਸਾਧੂ ਕਿਸੇ ਆਦਮੀ ਕੋਲੋਂ ਸੁਲਫੇ ਦੀ ਭਖਦੀ ਚਿਲਮ ਲੈ ਕੇ ਸੂਟੇ ਲਾਉਣ ਲਗ ਪਿਆ। ਇਹ ਵੇਖ ਕੇ ਭਾਈ ਸਾਹਿਬ ਦੇ ਸ਼ਰਧਾਵਾਨ ਹਿਰਦੇ ਉਤੇ ਅਜਿਹੀ ਸੱਟ ਵੱਜੀ ਕਿ ਆਪ ਬੇਹੋਸ਼ ਹੋ ਕੇ ਡਿਗ ਪਏ। ਹੋਸ਼ ਆਉਣ ਉਤੇ ਉਸ ਸਾਧੂ ਨੇ ਆਖਿਆ, "ਕਿਉਂ ਇਤਨੀ ਹੀ ਸ਼ੀਰਾਂਦ ਸੀ। ਥੋੜ੍ਹੇ ਵਿਚ ਹੀ ਪਰਖੇ ਗਏ ਤੇ ਅਸ਼ਰਧਕ ਹੋ ਕੇ ਮੂੰਹ ਮੋੜ ਚਲੇ।" ਭਾਈ ਸਾਹਿਬ ਨੇ ਜੁਆਬ ਵਿਚ ਬਾਬਾ ਫਰੀਦ ਜੀ ਦਾ ਇਹ ਸਲੋਕ ਸੁਣਾਇਆ :—

"ਮੈ ਜਾਨਿਆ ਵਡਹੰਸੁ ਹੈ, ਤਾ ਮੈ ਕੀਆ ਸੰਗੁ।
ਜੇ ਜਾਣਾ ਬਗੁ ਬਪੁੜਾ, ਤ ਜਨਮਿ ਨ ਦੇਦੀ ਅੰਗੁ।

ਇੰਞ ਨਸ਼ਈ ਸਾਧੂ ਕੋਲੋਂ ਜਲਦੀ ਹੀ ਛੁਟਕਾਰਾ ਹੋ ਗਿਆ।

ਬੀ. ਏ. ਦਾ ਇਮਤਿਹਾਨ ਖਤਮ ਹੋਇਆ। ਪਿਤਾ ਜੀ ਆਪ ਨੂੰ ਘਰ ਲੈ ਗਏ। ੧੯੦੨ ਵਿਚ ਭਾਈ ਸਾਹਿਬ ਨੇ ਸਰਕਾਰੀ ਨੌਕਰੀ ਕਰ ਲਈ ਅਤੇ ਨਾਇਬ ਤਹਿਸੀਲਦਾਰ ਲਗ ਗਏ। ਆਪ ਜੀ ਨੂੰ ਡਾਕਟਰ ਫਿਸ਼ਰ ਦਾ ਪਰਸਨਲ ਅਸਿਸਟੈਂਟ ਨੀਯਤ ਕੀਤਾ ਗਿਆ। ਆਪ ਦੀ ਡੀਊਟੀ ਪਿੰਡ ਖੇੜੀ, ਤਹਿਸੀਲ ਸਮਰਾਲਾ, ਜ਼ਿਲਾ ਲੁਧਿਆਣਾ ਵਿਚ ਸੀ। ਨੌਕਰੀ ਵਿਚ ਆਪਦਾ ਮਨ ਨਾ ਲਗਾ। ਰਿਸ਼ਵਤਖੋਰਾਂ, ਲਾਲਚੀਆਂ, ਧਰਮਹੀਣ ਤੇ ਬੇਇਨਸਾਫੀ ਕਰਨ ਵਾਲੇ ਮਨੁਖਾਂ ਤੋਂ ਕਿਨਾਰਾਕਸ਼ੀ ਕਰਨਾ ਹੀ ਆਪ ਨੇ ਠੀਕ ਸਮਝਿਆ ਅਤੇ ਸਾਲ ਕੁ ਮਗਰੋਂ ਇਹ ਨੌਕਰੀ ਛਡ ਦਿਤੀ।

14 ਜੂਨ 1903 ਨੂੰ ਪਿੰਡ ਬਕਾਪੁਰ, ਤਹਿਸੀਲ ਫਿਲੌਰ ਵਿਖੇ ਸਜੇ ਇਕ ਵੱਡੇ ਪੰਥਕ ਦੀਵਾਨ ਵਿਚ ਆਪ ਜੀ ਨੇ ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਆਪ ਸ: ਬਸੰਤ ਸਿੰਘ ਤੋਂ ਸ: ਰਣਧੀਰ ਸਿੰਘ ਬਣ ਗਏ। ਇਹ ਦੀਵਾਨ ਪੰਥ ਵਲੋਂ ਉਚੇਚੇ ਤੌਰ ਤੇ ਮੌਲਵੀ ਕਰੀਮ ਬਖਸ਼ ਤੇ ਉਨ੍ਹਾਂ ਦੇ ਪਰਿਵਾਰ ਨੂੰ ਅੰਮ੍ਰਿਤ ਛਕਾਉਣ ਲਈ ਸਜਾਇਆ ਗਿਆ ਸੀ। ਇਹ ਸੱਜਣ ਬਾਅਦ ਵਿਚ ਸੰਤ ਲਖਬੀਰ ਸਿੰਘ ਦੇ ਨਾਮ ਨਾਲ ਪੰਥ ਵਿਚ ਪ੍ਰਸਿਧ ਹੋਏ।

ਅੰਮ੍ਰਿਤ ਛਕਣ ਉਪਰੰਤ ਭਾਈ ਸਾਹਿਬ ਦੀ ਕਾਇਆ ਹੀ ਪਲਟ ਗਈ। ਗੁਰਮਤਿ ਰਹਿਣੀ ਪਰਪੱਕ ਹੋ ਗਈ। ਗੁਰਬਾਣੀ ਦਾ ਰਟਨ ਤੇ ਸਤਸੰਗ ਸਮਾਗਮਾਂ ਦੇ ਲਾਹੇ ਆਪ ਦੀ ਜਿੰਦਗੀ ਦਾ ਅਧਾਰ ਬਣ ਗਏ। ਪਿੰਡ ਨਾਰੰਗਵਾਲ ਵਿਚ ਇਕ ਸੁਹਣਾ ਸ਼ਬਦੀ ਜਥਾ ਤਿਆਰ ਹੋ ਗਿਆ। ਪਿੰਡ ਵਿਚ ਅਤੇ ਬਾਹਰ ਦੇ ਦੀਵਾਨਾਂ ਵਿਚ ਆਪ ਜਥੇ ਸਮੇਤ ਪੁਜ ਕੇ ਕੀਰਤਨ ਦੇ ਅਨੰਦ ਮਾਣਦੇ ਰਹਿੰਦੇ।

੧੯੦੪ ਵਿਚ, ਸੰਗਤਾਂ ਦੇ ਜੋਰ ਦੇਣ ਉਤੇ ਆਪ ਹੈਡ ਕਲੱਰਕ ਦੀ ਨੌਕਰੀ ਲਈ ਐਬਟਾਬਾਦ ਵਿਚ ਗਏ। ਉਥੇ ਆਪ ਬਹੁਤਾ ਸਮਾਂ ਨਾਮ-ਅਭਿਆਸ ਵਿਚ

ਜੁੜੇ ਰਹਿੰਦੇ। ਕੁਝ ਸਮੇਂ ਮਗਰੋਂ ਹੀ ਨੌਕਰੀ ਛਡ ਦਿਤੀ। ੧੯੦੫ ਵਿਚ ਸ: ਹਰਬੰਸ ਸਿੰਘ ਅਟਾਰੀ ਦੀ ਪ੍ਰੇਰਨਾ ਨਾਲ ਆਪ ਖਾਲਸਾ ਕਾਲਜ, ਅੰਮ੍ਰਿਤਸਰ, ਵਿਚ ਹੋਸਟਲ ਸੁਪਰਡੈਂਟ (Superintendent) ਲਗ ਗਏ। ਇਥੇ ਵੀ ਨੌਕਰੀ ਵਿਚ ਮਨ ਨਾ ਲਗਿਆ ਤੇ ਨੌਕਰੀ ਛਡ ਕੇ ਅਖੰਡ ਸਤਸੰਗ-ਕੀਰਤਨ-ਮੰਡਲਾਂ ਵਿਚ ਆ ਜੁੜੇ। ਖਾਲਸਾ ਕਾਲਜ ਵਿਖੇ ਹੀ ਭਾਈ ਸਾਹਿਬ ਨੇ ਹਾਰਮੋਨੀਅਮ (ਵਾਜੇ) ਨਾਲ ਕੀਰਤਨ ਕਰਨਾ ਸਿਖਿਆ ਸੀ।

ਆਪਨੇ ੧੯੦੮ ਵਿਚ ਸ੍ਰੀ ਦਮਦਮਾ ਸਾਹਿਬ ਵਿਖੇ ਗੁਰਮਤਿ-ਵਿਦਿਆ ਦੇ ਪ੍ਰਸਾਰ ਲਈ ਖਾਲਸਾ ਦੀਵਾਨ ਦਮਦਮਾ ਸਾਹਿਬ ਦੀ ਨੀਂਹ ਰੱਖੀ ਅਤੇ ਖਾਲਸਾ ਹਾਈ ਸਕੂਲ ਕਾਇਮ ਕੀਤਾ। ੧੯੦੮-੯ ਵਿਚ ਬਾਬੂ ਤੇਜਾ ਸਿੰਘ ਜੀ ਭਸੌੜ ਦੀ ਪ੍ਰੇਰਨਾ ਨਾਲ 'ਪੰਚ ਖਾਲਸਾ ਦੀਵਾਨ' ਕਾਇਮ ਕੀਤਾ। ਇਥੇ ਭਸੌੜ ਵਿਖੇ ਹੀ ੧੯੧੦ ਵਿਚ ਬਾਊ ਮਲ ਸਿੰਘ ਜੀ ਨਾਲ ਮੇਲ ਹੋਇਆ, ਜੋ ਭਾਈ ਸਾਹਿਬ ਦੇ ਮਗਰੋਂ ਅਖੰਡ ਕੀਰਤਨੀ ਜਥੇ ਦੇ ਜਥੇਦਾਰ ਬਣੇ। ਬਾਊ ਤੇਜਾ ਸਿੰਘ ਜੀ ਨਾਲ ਮਤਭੇਦ ਹੋਣ ਕਾਰਨ 'ਪੰਚ ਖਾਲਸਾ ਦੀਵਾਨ' ਨਾਲੋਂ ਵੱਖ ਹੋ ਗਏ ਤੇ ਲੁਧਿਆਣੇ ਦੇ ਸਤਸੰਗ ਮੰਡਲਾਂ ਅਤੇ ਖਾਲਸਾ ਭੁਜੰਗੀ ਸਭਾ ਲੁਧਿਆਣਾ ਵਿਖੇ ਵਿਚਰਨ ਲਗ ਪਏ। ੧੯੦੯ ਤੋਂ ੧੯੧੪ ਤਕ ਸਭਾ ਦੇ ਹਫਤਾਵਾਰੀ ਦੀਵਾਨਾਂ ਵਿਚ ਭਾਈ ਸਾਹਿਬ ਕੀਰਤਨੀ ਜਥੇ ਸਮੇਤ ਕੀਰਤਨ ਦਾ ਅਨੰਦ ਮਾਣਦੇ ਰਹੇ। ੧੯੦੮ ਵਿਚ ਮਾਲਵਾ ਖਾਲਸਾ ਹਾਈ ਸਕੂਲ ਵੀ ਕਾਇਮ ਹੋ ਚੁਕਾ ਸੀ। ਇਸ ਸਕੂਲ ਵਿਚ ਗੁਰਪੁਰਬਾਂ ਸਮੇਂ ਅੰਮ੍ਰਿਤ-ਸੰਚਾਰ ਸਮਾਗਮ ਵੀ ਹੁੰਦੇ ਸਨ। ਇਥੇ ਬਹੁਤ ਸਾਰੇ ਵਿਦਿਆਰਥੀ ਸਿੰਘ ਸਜੇ, ਜਿਨ੍ਹਾਂ ਵਿਚੋਂ ਬਹੁਤੇ ਆਪਦੇ ਪ੍ਰੇਮੀ ਬਣੇ ਅਤੇ ਦੁਖ-ਸੁਖ ਦੇ ਸਾਂਝੀਵਾਲ ਬਣੇ।

ਉਨ੍ਹੀਂ ਦਿਨੀ ਇਤਿਹਾਸਕ ਗੁਰਦੁਆਰਿਆਂ ਉਤੇ ਪੁਜਾਰੀਆਂ ਅਤੇ ਮਹੰਤਾਂ ਦਾ ਕਬਜ਼ਾ ਹੁੰਦਾ ਸੀ। ਪ੍ਰਬੰਧ ਵਿਚ ਬੜੀਆਂ ਢਿਲਿਆਈਆਂ ਸਨ। ਪ੍ਰਬੰਧਕਾਂ ਦੀਆਂ ਮਨਮਾਨੀਆਂ ਅਤੇ ਆਚਰਨਹੀਨ ਕਾਰਵਾਈਆਂ ਹੁੰਦੀਆਂ ਸਨ। ਸਾਲਾਨਾ ਧਾਰਮਿਕ ਜੋੜ ਮੇਲਿਆਂ ਸਮੇਂ ਗੁੰਡਾ-ਗਰਦੀ ਵਰਤਦੀ ਸੀ। ਭਾਈ ਸਾਹਿਬ ਨੇ ਕਈ ਥਾਈਂ ਮਨਮਤੀਆਂ ਨੂੰ ਸੋਧਣ ਲਈ ਜਤਨ ਕੀਤੇ।

ਚਮਕੌਰ ਸਾਹਿਬ ਦੇ ਗੁਰਦੁਆਰਾ ਕਤਲਗੜ੍ਹ ਸਾਹਿਬ ਵਿਖੇ ਪੁਜਾਰੀ ਨਿਹੰਗਾਂ ਦਾ ਕਬਜ਼ਾ ਸੀ, ਜਿਹੜੇ ਹੋਲੇ ਮਹੱਲੇ ਦੇ ਯਾਤਰੂਆਂ ਨੂੰ ਗੁਰਦੁਆਰੇ ਦੀ ਅੰਦਰਲੀ ਪਰਕਰਮਾ ਨਹੀਂ ਸਨ ਕਰਨ ਦਿੰਦੇ। ਭਾਈ ਸਾਹਿਬ ਹਰ ਸਾਲ ਸ਼ਹੀਦੀ ਦੀਵਾਨ ਸਮੇਂ ਇਥੇ ਪੁਜਿਆ ਕਰਦੇ ਸਨ ਅਤੇ ਨਿਹੰਗਾਂ ਦੀ ਇਸ ਕਾਰਵਾਈ ਨੂੰ ਬੰਦ ਕਰਨਾ ਚਾਹੁੰਦੇ ਸਨ, ਪਰ ਭਾਈ ਹੀਰਾ ਸਿੰਘ ਜੀ ਰਾਗੀ ਅਤੇ ਬਾਊ ਵੀਰ ਸਿੰਘ ਜੀ ਆਪ ਨੂੰ ਅਜਿਹਾ ਕਰਨ ਤੋਂ ਵਰਜਦੇ ਰਹੇ। ਜਦੋਂ ਆਪ ੧੯੧੪ ਦੇ ਸ਼ਹੀਦ ਜੋੜ ਮੇਲੇ ਉਤੇ ਚਮਕੌਰ ਸਾਹਿਬ ਗਏ, ਤਾਂ ਬਾਹਰ ਨਹਿਰ ਦੇ

ਪੁਲ ਉਤੇ ਹੀ ਪਤਾ ਲਗ ਗਿਆ ਕਿ ਐਤਕੀਂ ਨਿਹੰਗ ਸਿੰਘ ਫਸਾਦ ਕਰਨ ਤੇ ਤੁਲੇ ਹੋਏ ਹਨ ਅਤੇ ਉਨ੍ਹਾਂ ਨੇ ਬੀਬੀਆਂ ਦੇ ਇਕ ਜਥੇ ਨੂੰ ਧੱਕੇ ਮਾਰ ਮਾਰ ਕੇ ਬੜੀ ਬੇਇਜ਼ਤੀ ਨਾਲ ਬਾਹਰ ਕੱਢ ਦਿਤਾ ਹੈ। ਇਹ ਸੁਣਕੇ ਸਿੰਘ ਜੋਸ਼ ਵਿਚ ਆ ਗਏ ਅਤੇ ਅੰਦਰਲੀ ਪਰਕਰਮਾ ਕਰਨ ਦਾ ਮਤਾ ਪਕਾ ਲਿਆ। ਗੁਰਦਵਾਰਾ ਸਾਹਿਬ ਵਿਖੇ ਨਿਹੰਗਾਂ ਦੇ ਪਹਰੇ ਲਗੇ ਹੋਏ ਸਨ। ਉਨ੍ਹਾਂ ਨੰਗੀਆਂ ਤਲਵਾਰਾਂ ਤੇ ਤੀਰ ਫੜੇ ਹੋਏ ਸਨ। ਇਕ ਮਨਚਲੇ ਨਿਹੰਗ ਨੇ ਭਾਈ ਸਾਹਿਬ ਦੀ ਗਰਦਨ ਵਲ ਤੀਰ ਚਲਾ ਦਿਤਾ, ਜਿਸ ਨੂੰ ਭਾਈ ਸੁਰਜਨ ਸਿੰਘ ਨੇ ਹੱਥ ਨਾਲ ਬੋਚ ਲਿਆ ਪਰ ਹੱਥ ਖ਼ੂਨ ਨਾਲ ਭਰ ਗਿਆ। ਖ਼ੂਨ-ਖ਼ੂਨ ਦਾ ਸ਼ੋਰ ਪੈ ਗਿਆ। ਸਾਰੇ ਸਿੰਘ ਪੁਜਾਰੀਆਂ ਤੇ ਟੁਟ ਕੇ ਪੈ ਗਏ ਤੇ ਉਨ੍ਹਾਂ ਨੂੰ ਧੱਕੇ ਮਾਰ ਮਾਰ ਕੇ ਬਾਹਰ ਕੱਢ ਦਿਤਾ। ਨਿਹੰਗ ਸਿੰਘਾਂ ਨੇ ਰੋਪੜ ਅਤੇ ਅੰਬਾਲੇ ਦੇ ਵੱਡੇ ਅਫਸਰਾ ਨੂੰ ਤਾਰਾਂ ਦਿਤੀਆਂ ਕਿ ਇਥੇ ਡਾਕੂ ਆ ਪਏ ਹਨ, ਸਾਡੀ ਰਖਿਆ ਕਰੋ। ਗਿਆਰਾਂ ਵਜੇ ਸੰਗੀਨਾਂ, ਬੰਦੂਕਾਂ ਵਾਲੀ ਪੁਲਿਸ ਗਾਰਦ ਆ ਪੁਜੀ, ਜਿਸ ਦਾ ਇਨਚਾਰਜ ਇਕ ਗੋਰਾ ਕੈਪਟਨ ਸੀ। ਨਾਲ ਇਕ ਮੁਸਲਮਾਨ ਪੁਲਸ ਇਨਸਪੈਕਟਰ ਤੇ ਇਕ ਆਰੀਆ ਸਮਾਜ਼ੀ ਮੈਜਿਸਟ੍ਰੇਟ ਸੀ। ਇਸ ਮੈਜਿਸਟ੍ਰੇਟ ਨੇ ਭਾਵੇਂ ਨਿਹੰਗਾਂ ਦਾ ਸਾਥ ਦਿਤਾ ਪਰ ਭਾਈ ਸਾਹਿਬ ਦੀਆਂ ਦਲੀਲਾਂ ਸੁਣਕੇ ਅਤੇ ਸੰਗਤਾਂ ਦੇ ਜੋਸ਼ ਨੂੰ ਵੇਖ ਕੇ ਗੋਰੇ ਕੈਪਟਨ ਨੇ ਸੰਗਤਾਂ ਦੇ ਹੱਕ ਵਿਚ ਫੈਸਲਾ ਦੇ ਦਿਤਾ ਅਤੇ ਉਹ ਆਪ ਹੋਲੇ-ਮਹੱਲੇ ਵਿਚ ਸ਼ਾਮਿਲ ਹੋਇਆ।

ਭਾਈ ਸਾਹਿਬ ਦੇ ਜੀਵਨ ਵਿਚ ਗੁਰਦੁਆਰਾ ਸੁਧਾਰ ਦੀ, 'ਗੁਰਦੁਆਰਾ ਰਕਾਬਗੰਜ, ਦਿਲੀ ਦੇ ਮੋਰਚੇ ਦੀ ਘਟਨਾ ਵੀ ਕਾਫੀ ਪ੍ਰਸਿਧ ਹੈ। 1914 ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਚਾਰ-ਦੀਵਾਰੀ ਦੀ ਕੰਧ ਅੰਗਰੇਜ਼ੀ ਸਰਕਾਰ ਵਲੋਂ ਢਾਹੀ ਗਈ, ਕਿਉਂਕਿ ਇਸਦੇ ਨੇੜੇ ਵਾਇਸਰਾਏ ਭਵਨ ਬਣ ਰਿਹਾ ਸੀ, ਅਤੇ ਉਸ ਭਵਨ ਦੀ ਚਾਰ-ਦੀਵਾਰੀ ਦਾ ਵਿੰਗ ਸਿੱਧਾ ਕਰਨ ਲਈ ਗੁਰਦੁਆਰਾ ਸਾਹਿਬ ਦੀ ਚਾਰ-ਦੀਵਾਰੀ ਸਿੱਖਾਂ ਨੂੰ ਬਿਨਾਂ ਪੁਛੇ ਢਾਹ ਦਿਤੀ ਗਈ। ਸਿੱਖ ਕੌਮ ਵਿਚ ਗੁੱਸੇ ਦੀ ਲਹਿਰ ਭੜਕ ਉਠੀ। ੩੦ ਮਈ ੧੯੧੪ ਨੂੰ ਲੰਗੇ ਮੰਡੀ, ਲਾਹੌਰ ਵਿਚ ਇਕ ਭਾਰੀ ਪੰਥਕ ਦੀਵਾਨ ਸਜਿਆ, ਜਿਸ ਵਿਚ ਭਾਈ ਸਾਹਿਬ ਨੇ ਗਜ ਵਜ ਕੇ ਹਿੱਸਾ ਲਿਆ। ਇਸ ਲਹਿਰ ਵਿਚ ਭਾਈ ਸਾਹਿਬ ਨੇ ਆਪਣਾ ਜ਼ਬਰਦਸਤ ਹਿੱਸਾ ਲਿਆ। ਅੰਤ ਨੂੰ ਸਰਕਾਰ ਸਿੰਘਾਂ ਅਗੇ ਝੁਕੀ ਅਤੇ ਉਸਨੇ ਢਾਹੀ ਹੋਈ ਕੰਧ ਦੁਬਾਰਾ ਬਣਵਾ ਦਿਤੀ।

ਗੁਰਦੁਆਰਾ ਸੁਧਾਰ ਲਹਿਰ ਤੋਂ ਸਿਵਾ ਭਾਈ ਸਾਹਿਬ ਨੇ ਗਦਰ ਲਹਿਰ ਵਿਚ ਵੀ ਹਿਸਾ ਲਿਆ। ਇਕ ਲਹਿਰ ਕੈਨੇਡਾ ਵਿਚ ਚਲਾਈ ਗਈ ਸੀ। ਅਮਰੀਕਾ ਵਿਚ ਵੀ ਇਹ ਜ਼ੋਰਾਂ ਤੇ ਸੀ। 'ਗਦਰ' ਅਖਬਾਰ ਰਾਹੀਂ ਵਿਦੇਸ਼ਾਂ ਵਿਚ ਹਸਦੇ ਭਾਰਤੀਆਂ ਨੂੰ ਅੰਗਰੇਜ਼ਾਂ ਦੇ ਅਤਿਆਚਾਰਾਂ ਤੋਂ ਜਾਣੂ ਕਰਵਾ ਕੇ ਉਨ੍ਹਾਂ ਨੂੰ ਆਜ਼ਾਦੀ ਦੀ ਲਹਿਰ ਵਿਚ ਕੁਦਣ ਲਈ ਤਿਆਰ ਕੀਤਾ ਜਾ ਰਿਹਾ ਸੀ।

ਇਸ ਸਮੇਂ ਹੀ ਕੈਨੇਡਾ ਤੋਂ ਮੁੜੇ 'ਕਾਮਾਗਾਟਾਮਾਰੂ' ਜਹਾਜ਼ ਦੀ ਭਿਆਨਕ ਘਟਨਾ ਵਾਪਰੀ। ਇਸ ਵਿਚਲੇ ਭਾਰਤੀ ਮੁਸਾਫਰਾਂ ਉਪਰ ਕਲਕਤੇ ਵਿਚ ਬਜਬਜ ਘਾਟ ਤੇ ਅੰਗਰੇਜ਼ਾਂ ਵਲੋਂ ਗੋਲੀ ਚਲਾਈ ਗਈ। ਜਿਸ ਨਾਲ ਬਹੁਤ ਮੁਸਾਫਰ ਸ਼ਹੀਦ ਹੋ ਗਏ, ਬਾਕੀਆਂ ਨੂੰ ਗ੍ਰਿਫਤਾਰ ਕਰਨ ਦੇ ਯਤਨ ਕੀਤੇ ਗਏ। ਪਰ ਇਸ ਜਹਾਜ਼ ਦੇ ਮੁਖੀ ਪ੍ਰਬੰਧਕ ਬਾਬਾ ਗੁਰਦਿਤ ਸਿੰਘ ਜੀ ਆਪਣੇ ਸਾਥੀਆਂ ਸਮੇਤ ਗੁਪਤ ਰਹਿ ਕੇ ਗਦਰੀਆਂ ਵਿਚ ਵਿਚਰਦੇ ਰਹੇ ਅਤੇ ਫੜੇ ਨਾ ਜਾ ਸਕੇ।

ਗੁਰਦੁਆਰਾ ਰਕਾਬਗੰਜ ਦੇ ਧਾਰਮਕ ਜਜ਼ਬੇ, ਬਜਬਜਘਾਟ ਤੇ ਗੋਲੀ ਚਲਣ ਦੀ ਦੁਖ ਭਰੀ ਵਿਥਿਆ ਅਤੇ ਦੇਸ਼ ਭਗਤਾਂ ਦੀ ਕੁਰਬਾਨੀ ਦੀ ਸਪਿਰਟ ਨੇ ਭਾਈ ਸਾਹਿਬ ਦੇ ਮਨ ਉਤੇ ਡੂੰਘਾ ਅਸਰ ਪਾਇਆ ਅਤੇ ਦੇਸ਼ ਦੀ ਆਜ਼ਾਦੀ ਨੂੰ ਮੁਖ ਰਖ ਕੇ ਉਹ ਗਦਰ ਲਹਿਰ ਵਿਚ ਸ਼ਾਮਲ ਹੋ ਗਏ।

੧੯ ਫਰਵਰੀ ੧੯੧੫ ਦਾ ਦਿਨ ਭਾਰਤ ਵਿਚ ਗਦਰ ਕਰਨ ਲਈ ਮਿਥ ਲਿਆ ਗਿਆ। ਸਕੀਮ ਇਹ ਬਣਾਈ ਗਈ ਕਿ ੨੬ ਨੰਬਰ ਪਲਟਨ ਨਾਲ ਮਿਲ ਕੇ ਫੀਰੋਜ਼ਪੁਰ ਕਿਲ੍ਹੇ ਉਤੇ (ਜਿਥੇ ਅਸਲਾ ਤਿਆਰ ਹੁੰਦਾ ਸੀ) ਧਾਵਾ ਕਰ ਦਿਤਾ ਜਾਏ ਅਤੇ ਸਾਰੇ ਅਸਲੇ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ ਜਾਵੇ। ਹੋਰ ਫੌਜਾਂ ਤੇ ਰਸਾਲਿਆਂ ਦੇ ਬਾਗ਼ੀ ਹੋਣ ਦੇ ਪ੍ਰਬੰਧ ਵੀ ਪੱਕੇ ਹੋਏ ਪਏ ਸਨ। ਭਾਈ ਸਾਹਿਬ ਆਪਣੇ ਜਥੇ ਸਮੇਤ ਫੀਰੋਜ਼ਪੁਰ ਛਾਉਣੀ ਸਮੇਂ ਸਿਰ ਪੁਜ ਗਏ। ਹੋਰ ਗਦਰੀ ਵੀ ਉਥੇ ਪੁਜੇ ਹੋਏ ਸਨ। ਪਰ ਉਥੇ ਪੁਜ ਕੇ ਸਾਰਿਆਂ ਨੂੰ ਪਤਾ ਲੱਗਾ ਕਿ ਇਕ ਮੁਖਬਰ ਕਿਰਪਾਲ ਸਿੰਘ ਨੇ ਸਾਰਾ ਭੇਤ ਅੰਗਰੇਜ਼ ਸਰਕਾਰ ਨੂੰ ਦੇ ਦਿਤਾ ਹੈ ਅਤੇ ਸਰਕਾਰ ਚੌਕੰਨੀ ਹੋ ਗਈ। ਸਰਕਾਰ ਨੇ ਫੌਜ ਤੋਂ ਹਥਿਆਰ ਲੈ ਲਏ ਅਤੇ ਥਾਉਂ ਥਾਈਂ ਸਭ ਤਰ੍ਹਾਂ ਦੀਆਂ ਤਕੜਾਈਆਂ ਕਰ ਦਿਤੀਆਂ। ਇਉਂ ਇਹ ਗਦਰ ਦੀ ਸਕੀਮ ਫੇਲ੍ਹ ਹੋ ਗਈ ਅਤੇ ਦੇਸ਼ ਭਗਤਾਂ ਦੀ ਫੜੋ-ਫੜਾਈ ਭੀ ਸ਼ੁਰੂ ਹੋ ਗਈ। ਭਾਈ ਸਾਹਿਬ ਅਤੇ ਉਨ੍ਹਾਂ ਦੇ ਜਥੇ ਦੇ ਬਹੁਤ ਸਾਰੇ ਸਜਣ ਵੀ ਫੜ ਕੇ ਜੇਲ੍ਹਾਂ ਅੰਦਰ ਤਕ ਦਿਤੇ ਗਏ। ਭਾਈ ਸਾਹਿਬ ਨੂੰ ਨਾਭੇ ਤੋਂ 9 ਮਈ 1915 ਨੂੰ ਨਜ਼ਰਬੰਦ ਕੀਤਾ ਗਿਆ, ਫਿਰ ਲੁਧਿਆਣੇ ਜੇਲ੍ਹ ਵਿਚ ਭੇਜ ਦਿਤਾ ਗਿਆ। 27 ਅਕਤੂਬਰ 1915 ਨੂੰ ਸੈਂਟਰਲ ਜੇਲ੍ਹ ਲਾਹੌਰ ਵਿਚ ਭੇਜ ਦਿਤੇ ਗਏ।

30 ਮਾਰਚ 1916 ਨੂੰ ਦੂਸਰੇ ਸ਼ਾਜ਼ਿਸ ਕੇਸ ਲਾਹੌਰ ਅਨੁਸਾਰ ਆਪ ਨੂੰ ਉਮਰ ਕੈਦ ਦੀ ਸਜ਼ਾ ਹੋਈ ਅਤੇ ਜਾਇਦਾਦ ਜ਼ਬਤ ਕੀਤੀ ਗਈ।

4 ਅਪ੍ਰੈਲ ਨੂੰ ਮੁਲਤਾਨ ਦੀ ਜੇਲ੍ਹ ਵਿਚ ਭੇਜ ਦਿਤਾ ਗਿਆ। ਜੁਲਾਈ 1917 ਵਿਚ ਆਪ ਨੂੰ ਹੋਰ ੩੩ ਕੈਦੀ ਸਿੰਘਾਂ ਸਮੇਤ ਹਜ਼ਾਰੀ ਬਾਗ (ਬਿਹਾਰ ਪ੍ਰਾਂਤ) ਭੇਜ ਦਿਤਾ ਗਿਆ। ਇਥੋਂ ਅਕਤੂਬਰ ੧੯੨੧ ਵਿਚ ਆਂਧਰਾ ਪ੍ਰਦੇਸ਼ ਦੀ ਜੇਲ੍ਹ ਰਾਜਮੰਦਰੀ ਵਿਚ ਭੇਜ ਦਿਤਾ ਗਿਆ। ਦਸੰਬਰ ੧੯੨੨ ਵਿਚ ਨਾਗਪੁਰ

(ਮੱਧ ਪ੍ਰਦੇਸ਼) ਦੀ ਜੇਲ੍ਹ ਵਿਚ ਤਬਦਾਲ ਕਰ ਦਿਤਾ ਗਿਆ। ੧੬ ਮਈ ੧੯੩੦ ਨੂੰ ਆਪ ਨੂੰ ਸੈਂਟਰਲ ਜੇਲ ਲਾਹੌਰ ਵਿਚ ਭੇਜ ਦਿਤਾ ਗਿਆ। ਇਸੇ ਜੇਲ੍ਹ ਵਿਚ ਸ਼ਹੀਦ ਭਗਤ ਸਿੰਘ ਨੇ ਭਾਈ ਸਾਹਿਬ ਨਾਲ ਮੁਲਾਕਾਤ ਕੀਤੀ ਅਤੇ ਉਸਨੇ ਦਾੜ੍ਹੀ ਕੇਸ ਰੱਖਣ ਦਾ ਬਚਨ ਦਿਤਾ। ਉਸੇ ਦਿਨ ੪ ਅਕਤੂਬਰ ੧੯੩੦ ਨੂੰ ਆਪ ਦੀ ਰਿਹਾਈ ਹੋਈ। ਇੰਝ ਆਪ ਜੀ ਦੀ ੧੫ ਸਾਲਾਂ ਦੀ ਜੇਲ੍ਹ ਯਾਤਰਾ ਸਮਾਪਤ ਹੋਈ। ਇਸ ਜੇਲ੍ਹ-ਵਾਸ ਸਮੇਂ ਆਪ ਜੀ ਨੂੰ ਅਨੇਕਾਂ ਅਸਹਿ ਅਤੇ ਅਕਹਿ ਕਸ਼ਟ ਸਹਾਰਨੇ ਪਏ, ਜਿਨ੍ਹਾਂ ਦਾ ਵਿਸਥਾਰ ਵਖਰੇ ਲੇਖ ਵਿਚ ਹੀ ਦਿਤਾ ਜਾ ਸਕਦਾ ਹੈ। ਨਾਗਪੁਰ ਜੇਲ੍ਹ ਵਿਚ ਆਪ ਜੀ ਉਤੇ ਢਾਹੇ ਗਏ ਅਤਿਆਚਾਰਾਂ ਕਰਕੇ ਸਮੂਚੇ ਖਾਲਸਾ ਪੰਥ ਨੇ ੧ ਫਰਵਰੀ ੧੯੨੩ ਦਾ ਦਿਨ 'ਅਰਦਾਸ ਦਿਵਸ' ਵਜੋਂ ਮਨਾਇਆ। ਭਾਈ ਸਾਹਿਬ ਨੂੰ ਦਿਤੇ ਗਏ ਕਸ਼ਟਾਂ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਵਲੋਂ ਹੇਠ ਲਿਖਿਆ ਐਲਾਨ ਕੀਤਾ ਗਿਆ :—

"ਸਿੱਖਾਂ ਦੇ ਪ੍ਰਸਿਧ ਸੰਤ ਸਰੂਪ ਲੀਡਰ ਭਾਈ ਰਣਧੀਰ ਸਿੰਘ ਜੀ, ਜਿਨ੍ਹਾਂ ਨੂੰ ੧੯੧੪ ਵਿਚ ਗੁਰਦੁਆਰਾ ਰਕਾਬ ਗੰਜ ਸਾਹਿਬ ਦੇ ਮਾਮਲੇ ਵਿਚ ਕਾਲੇ ਪਾਣੀ ਦੀ ਸਜ਼ਾ ਹੋਈ ਸੀ, ਅਜਕਲ ਨਾਗਪੁਰ ਜੇਲ੍ਹ (ਮਧ ਸੂਬਾ) ਵਿਚ ਰੋਟੀ ਨਾ ਖਾਣ ਦੇ ਕਾਰਨ ਨਾਜ਼ਕ ਹਾਲਤ ਵਿਚ ਹਨ। ਭਾਈ ਸਾਹਿਬ ਦਾ ਇਹ ਧਾਰਮਿਕ ਨਿਯਮ ਹੈ ਕਿ ਉਹ ਕਿਸੇ (ਮਨਮਤੀਏ) ਦੇ ਹੱਥ ਦੀ ਪੱਕੀ ਹੋਈ ਰੋਟੀ ਨਹੀਂ ਖਾਦੇ। ਪਹਿਲੇ ਪਹਿਲ ਇਸ ਕਾਰਨ ਲਾਹੌਰ ਅਤੇ ਮੁਲਤਾਨ ਦੇ ਜੇਲ੍ਹਾਂ ਵਿਚ ਉਨ੍ਹਾਂ ਨੂੰ ਵੱਡੀਆਂ ਵੱਡੀਆਂ ਸਖਤੀਆਂ ਝਲਣੀਆਂ ਪਈਆਂ ਅਤੇ ਮਗਰੋਂ ਆਪਣੇ ਆਪ ਰੋਟੀ ਪਕਾਣ ਦੀ ਆਗਿਆ ਦਿਤੀ ਗਈ। ਹਜ਼ਾਰੀ ਬਾਗ ਦੇ ਰਾਜ ਮੰਦਰੀ ਦੀਆਂ ਜੇਲ੍ਹਾਂ ਵਿਚ ਉਨ੍ਹਾਂ ਨੂੰ ਕੋਈ ਖੇਚਲ ਨਹੀਂ ਹੋਈ, ਹੁਣ ਨਾਗਪੁਰ ਜੇਲ੍ਹ ਵਿਚ ਇਹ ਖੁਲ੍ਹ ਦੇਣ ਤੋਂ ਨਾਂਹ ਕਰ ਦਿਤੀ ਗਈ ਹੈ। ਭਾਈ ਸਾਹਿਬ ਕਈ ਦਿਨਾਂ ਤੋਂ ਫਾਕੇ ਕਟ ਰਹੇ ਹਨ। ਕੁਝ ਜੇਲ੍ਹ ਅਫਸਰ ਇਕ ਦਿਨ ਗਊ-ਮਾਸ ਲਿਆ ਕੇ ਕਹਿਣ ਲਗੇ ਕਿ ਇਹ ਤੈਨੂੰ ਬਦੋ ਬਦੀ ਖੁਆਇਆ ਜਾਵੇਗਾ। ਫਿਰ ਉਨ੍ਹਾਂ ਨੂੰ ਤਮਾਕੂ ਦੇਣ ਦੀ ਧਮਕੀ ਦਿਤੀ ਗਈ। ਇਹ ਸਭ ਨੂੰ ਪਤਾ ਹੀ ਹੈ ਕਿ ਸਿੱਖ ਪੰਥ ਵਿਚ ਤਮਾਕੂ ਵਰਤਣਾ ਤਾਂ ਕਿਤੇ ਰਿਹਾ, ਛੂਹਣਾ ਵੀ ਵਡਾ ਪਾਪ ਗਿਣਿਆ ਜਾਂਦਾ ਹੈ। ਭਾਈ ਜੀ ਹੱਡੀਆਂ ਦੀ ਮੁਠ ਰਹਿ ਗਏ ਹਨ ਤੇ ਹਿਲਜੁਲ ਵੀ ਨਹੀਂ ਸਕਦੇ।"

(ਜਨਰਲ ਸਕੱਤਰ ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ ੨੯ ਜਨਵਰੀ, ੧੯੨੩)

ਜੇਲ੍ਹ-ਯਾਤਰਾ ਦੀ ਸਮਾਪਤੀ ਪਿਛੋਂ ਆਪ ਜੀ ਦੀ ਪੰਥਕ ਸੇਵਾ ਅਤੇ ਬਿਖਮ ਘਾਲਣਾ ਨੂੰ ਮੁਖ ਰਖਕੇ ਪੰਥ ਵਲੋਂ ਆਪ ਜੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ੧੫ ਸਤੰਬਰ ੧੯੩੧ ਅਤੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ੨੫ ਮਾਰਚ ੧੯੪੦ ਨੂੰ ਹੁਕਮਨਾਮਿਆਂ ਦੀ ਬਖਸ਼ਸ਼ ਹੋਈ ਅਤੇ ਦੇਸ਼ ਭਰ ਵਿਚੋਂ ਥਾਂ-

ਥਾਂ ਤੋਂ ਸਿੱਖ ਸੰਗਤਾਂ ਵਲੋਂ ਆਪ ਜੀ ਨੂੰ ਸਿਰੋਪਾਓ ਤੇ ਮਾਨ-ਪੱਤਰ ਦਿਤੇ ਗਏ ਅਤੇ ਵਿਦੇਸ਼ਾਂ ਤੋਂ ਸੋਨੇ ਦੇ ਕਈ ਤਗਮੇ ਸਿੱਖ ਸੁਸਾਇਟੀਆਂ ਵਲੋਂ ਭੇਜੇ ਗਏ।

ਜੇਲ੍ਹ ਤੋਂ ਰਿਹਾਈ ਦੇ ਮਗਰੋਂ ਭਾਈ ਸਾਹਿਬ ਸਾਢੇ ਤੀਹ ਸਾਲ ਦੇਸ਼ ਵਿਚ ਵਿਚਰਦੇ ਰਹੇ। ਏਸ ਸਮੇਂ ਆਪ ਜੀ ਨੇ ਅਨੇਕਾਂ ਕੀਰਤਨ ਸਮਾਗਮ ਕੀਤੇ, ਅਖੰਡ ਪਾਠਾਂ ਸਮੇਂ ਗੁਰਬਾਣੀ ਦਾ ਰਸ ਮਾਣਿਆਂ ਅਤੇ ਅੰਮ੍ਰਿਤ-ਸੰਚਾਰ ਪ੍ਰੋਗਰਾਮ ਕੀਤੇ। ਪੰਥ ਦੇ ਮਹਾਨ ਕਾਰਜਾਂ ਦੀ ਆਰੰਭਕ ਕਾਰਵਾਈ ਸਮੇਂ ਆਪ ਜੀ ਨੂੰ ਪੰਜਾਂ-ਪਿਆਰਿਆਂ ਵਿਚ ਉਚੇਚੇ ਤੌਰ ਤੇ ਸ਼ਾਮਿਲ ਕੀਤਾ ਜਾਂਦਾ ਰਿਹਾ। ਜਿਹਾ ਕਿ ੧੭ ਸਤੰਬਰ ੧੯੩੧ ਨੂੰ ਤਰਨਤਾਰਨ ਸਾਹਿਬ ਦੀ ਸਰੋਵਰ ਦੀ ਕਾਰ ਸੇਵਾ ਦਾ ਆਰੰਭਕ ਟੱਕ ਲਾਉਣ ਸਮੇਂ, ੧੪ ਅਕਤੂਬਰ ੧੯੩੨ ਨੂੰ ਪੰਜਾ ਸਾਹਿਬ ਗੁਰਦੁਆਰੇ ਦਾ ਨੀਂਹ-ਪੱਥਰ ਰਖਣ ਸਮੇਂ ੨੧ ਨਵੰਬਰ ੧੯੩੪ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦ ਗੰਜ ਦਾ ਨੀਂਹ ਪੱਧਰ ਰਖਣ ਸਮੇਂ ੮ ਜਨਵਰੀ, ੧੯੩੮ ਨੂੰ ਪਟਨਾ ਸਾਹਿਬ ਵਿਖੇ ਅਕਾਲ ਬੁੰਗੇ ਦਾ ਨੀਂਹ-ਪੱਥਰ ਰੱਖਣ ਸਮੇਂ ਅਤੇ ੧੭ ਮਾਰਚ ੧੯੩੮ ਨੂੰ ਹੋਲੇ-ਮਹੱਲੇ ਵਾਲੇ ਦਿਨ ਪਾਉਂਟਾ ਸਾਹਿਬ ਵਿਖੇ ਗੁਰਦੁਆਰਾ ਕਵੀ ਦਰਬਾਰ ਦਾ ਨੀਂਹ ਪੱਥਰ ਰੱਖਣ ਸਮੇਂ ਆਪ ਜੀ ਨੂੰ ਪੰਚਾਂ ਵਿਚ ਸ਼ਾਮਿਲ ਕੀਤਾ ਗਿਆ।

੧੯੪੭ ਵਿਚ ਜਦੋਂ ਪਾਕਿਸਤਾਨੀ ਘੱਲੂਘਾਰਾ ਵਰਤ ਰਿਹਾ ਸੀ ਤਾਂ ੧੩ ਅਪ੍ਰੈਲ, ੧੯੪੭ ਨੂੰ ਸ੍ਰੀ ਅਕਾਲ ਤਖਤ ਸਾਹਿਬ ਸ਼ਹੀਦੀ ਦਲ ਕਾਇਮ ਹੋਇਆ। ਉਦੋਂ ਭਾਈ ਸਾਹਿਬ ਨੇ ਪੰਥਕ ਆਗੂਆਂ ਨੂੰ ਸਲਾਹ ਦਿਤੀ ਕਿ 'ਪੰਜ ਸੌ ਸੂਰਬੀਰ ਸਿੰਘ ਅਕਾਲੀਆਂ ਦਾ ਜਥਾ ਲੈ ਕੇ ਪੰਜੇ ਸਾਹਿਬ ਪੁਜ ਜਾਵੀਏ ਅਤੇ ਐਤਕੀਂ ਵੈਸਾਖੀ ਉਥੇ ਹੀ ਮਨਾਵੀਏ ਅਤੇ ਜ਼ਾਲਮਾਂ ਨੂੰ ਡੰਡ ਦੇ ਕੇ ਮੁੜੀਏ।' ਭਾਈ ਸਾਹਿਬ ਨੇ ਅਕਾਲ ਤਖਤ ਦੇ ਜਥੇਦਾਰ ਜੀ ਨੂੰ ਵੀ ਇਸ ਸਬੰਧ ਵਿਚ ਹੁਕਮਨਾਮੇ ਜਾਰੀ ਕਰਨ ਦੀ ਵੀ ਸਲਾਹ ਦਿਤੀ। ਪਰ 'ਪੰਥਕ-ਲੀਡਰਾਂ' ਨੇ ਕੋਈ ਉਤਸ਼ਾਹ ਨਹੀਂ ਦਿਖਾਇਆ। ਭਾਈ ਸਾਹਿਬ ਨੇ ਪਟਿਆਲੇ ਦੇ ਮਹਾਰਾਜਾ ਯਾਦਵਿੰਦਰ ਸਿੰਘ ਨੂੰ ਵੀ ਕਿਹਾ 'ਤੁਹਾਡੇ ਪਾਸ ਫੌਜ ਤੇ ਖਜ਼ਾਨਾ ਨਹੀਂ ਰਹਿਣੇ, ਹੁਣ ਸਮਾਂ ਹੈ, ਤੁਸੀਂ ਹਥਿਆਰਾਂ ਦਾ ਪ੍ਰਬੰਧ ਕਰੋ, ਜਥੇ ਅਸੀਂ ਲਿਆਵਾਂਗੇ ਤੇ ਪੰਜਾ ਸਾਹਿਬ ਤੋਂ ਉਰੇ ਨਹੀਂ ਠਹਿਰਨਾ।' ਮਹਾਰਾਜਾ ਸਾਹਿਬ ਨੇ ਕਿਹਾ ਕਿ ਮੈਂ ਸਰਦਾਰ ਪਟੇਲ ਨਾਲ ਸਲਾਹ ਕਰ ਲਵਾਂ। ਇਉਂ ਸਲਾਹਾਂ ਵਿਚ ਹੀ ਵਕਤ ਖੁੰਝਾ ਦਿਤਾ ਗਿਆ।

ਭਾਈ ਸਾਹਿਬ ਨੇ ਜਿਥੇ ਕੀਰਤਨ ਸਮਾਗਮਾਂ ਰਾਹੀਂ ਗੁਰਬਾਣੀ-ਅੰਮ੍ਰਿਤ ਦੀ ਵਰਖਾ ਕੀਤੀ, ਹਜ਼ਾਰਾਂ ਪ੍ਰਾਣੀਆਂ ਨੂੰ ਖੰਡੇ ਦੇ ਅੰਮ੍ਰਿਤ ਰਾਹੀਂ ਗੁਰੂ-ਵਾਲੇ

ਬਣਾਇਆ, ਗੁਰਦੁਆਰਾ ਸੁਧਾਰ ਲਹਿਰ ਅਤੇ ਅਜ਼ਾਦੀ ਦੀ ਲਹਿਰ ਵਿਚ ਹਿੱਸਾ ਪਾਇਆ, ਉਥੇ ਆਪਨੇ ਕਲਮ ਰਾਹੀਂ ਵੀ ਗੁਰੂ-ਪੰਥ ਦੀ ਸੇਵਾ ਕੀਤੀ। ਆਪਨੇ ਗੁਰਮਤਿ ਦੇ ਵੱਖ-ਵੱਖ ਵਿਸ਼ਿਆਂ ਉਤੇ ਲਗਪਗ ਚਾਲੀ ਵਡੀਆਂ ਛੋਟੀਆ ਪੁਸਤਕਾਂ ਲਿਖੀਆਂ। ਆਪ ਜੀ ਦੀ ਲਿਖਣ-ਸ਼ਲੀ ਵੀ ਨਿਵੇਕਲੀ ਹੀ ਹੈ, ਜਿਸ ਉਤੇ ਪਹਿਲੇ ਕਿਸੇ ਲੇਖਕ ਦਾ ਰੰਚਕ ਮਾਤਰ ਵੀ ਪ੍ਰਭਾਵ ਨਹੀਂ ਹੈ। ਭਾਈ ਸਾਹਿਬ ਦੀਆਂ ਇਹ ਪੁਸਤਕਾਂ ਗੁਰਮਤਿ ਸਾਹਿਤ ਵਿਚ ਆਪਣਾ ਵਿਸ਼ੇਸ਼ ਸਥਾਨ ਰਖਦੀਆਂ ਹਨ।

ਭਾਈ ਸਾਹਿਬ ਰਚਿਤ ਪੁਸਤਕਾਂ ਨੂੰ ਹੇਠ ਲਿਖੇ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ :—

(ੳ) ਨਾਮ ਦਾ ਰਹੱਸ, ਨਾਮ ਅਭਿਆਸ ਦੀ ਜੁਗਤੀ ਅਤੇ ਨਾਮ ਦੀ ਪ੍ਰਾਪਤੀ।
(ਅ) ਗੁਰਮਤਿ ਬਿਬੇਕ ਅਤੇ ਸਿੱਖੀ ਰਹਿਤ।
(ੲ) ਕਰਮ ਫਿਲਾਸਫੀ
(ਸ) ਆਤਮਕ ਅਵੱਸਥਾਵਾਂ ਅਤੇ ਰੂਹਾਨੀ ਮੰਡਲਾਂ ਦੀ ਵਿਆਖਿਆ।
(ਹ) ਸਿੱਖ ਇਤਿਹਾਸ ਦੇ ਕੁਝ ਧੁੰਦਲੇ ਪੰਨਿਆਂ ਉਤੇ ਰੌਸ਼ਨੀ।
(ਕ) ਗੁਰਬਾਣੀ ਦੇ ਸ਼ੁਧ ਅਰਥ ਤੇ ਭਾਵਾਂ ਦੀ ਵਿਆਖਿਆ ਅਤੇ ਗੁਰਬਾਣੀ ਵਿਆਕਰਣ (ਲਗਾਂ ਮਾਤ੍ਰਾਂ ਦੀਂ ਵਿਲੱਖਣਤਾ)

ਆਪ ਜੀ ਦੀਆਂ ਕੁਝ ਪ੍ਰਸਿਧ ਪੁਸਤਕਾਂ ਹਨ—ਜੇਲ੍ਹ ਚਿਠੀਆਂ, ਰੰਗਲੇ ਸੱਜਣ, ਗੁਰਮਤਿ ਬਿਬੇਕ, ਗੁਰਮਤਿ ਲੇਖ, ਗੁਰਮਤਿ ਪ੍ਰਕਾਸ਼, ਗੁਰਮਤਿ ਗੌਰਵਤਾ, ਸੰਤਪਦ ਨਿਰਣੈ, ਕੀ ਸ੍ਰੀ ਗੁਰੂ ਗਰੰਥ ਸਾਹਿਬ ਦੀ ਪੂਜਾ ਬੁਤਪ੍ਰਸਤੀ ਹੈ ? ਗੁਰਮਤਿ ਨਾਮੁ ਅਭਿਆਸ ਕਮਾਈ, ਝਟਕਾ ਮਾਸ ਪ੍ਰਥਾਇ ਗੁਰਮਤਿ ਤੱਤ ਨਿਰਣੈ, ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ, ਜੋਤਿ ਵਿਗਾਸ (ਮਹਾਂ ਕਾਵਿ), ਦਰਸ਼ਨ ਝਲਕਾਂ (ਕਵਿਤਾ), ਅੰਮ੍ਰਿਤ ਕੀ ਹੈ, ਅੰਮ੍ਰਿਤ ਕਲਾ, ਸਿੰਘਾਂ ਦਾ ਪੰਥ ਨਿਰਾਲਾ... ਆਦਿ।

ਭਾਈ ਸਾਹਿਬ ਅਤੇ ਉਨ੍ਹਾਂ ਦੇ ਰਚੇ ਹੋਏ ਗੁਰਮਤਿ ਸਾਹਿਤ ਬਾਰੇ ਪ੍ਰੋ: ਬਲਬੀਰ ਸਿੰਘ 'ਦਿਲ' ਪੁਸਤਕ "ਅਣਪਰਖੇ ਹੀਰੇ" ਵਿਚ ਹੇਠ ਲਿਖੇ ਵਿਚਾਰ ਪਰਗਟ ਕਰਦੇ ਹਨ :

"ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਆਧੁਨਿਕ ਯੁੱਗ ਦੇ ਮਹਾਨ ਰਹੱਸਵਾਦੀ, ਸੰਤ, ਕਵੀ ਅਤੇ ਦੇਸ਼-ਭਗਤ ਹੋਣ ਤੋਂ ਉਪਰੰਤ ਗੁਰਮਤਿ ਦੇ ਗਿਆਤਾ ਅਤੇ ਗੁਰਬਾਣੀ ਦੇ ਮਹਾਨ ਵਿਖਿਆਤਾ ਸਨ। ਆਪ ਦਾ ਜੀਵਨ ਕਦਮ ਕਦਮ ਤੇ ਹਾਦਸਿਆਂ ਨਾਲ ਭਰਪੂਰ ਅਤੇ ਆਪ ਦੀ ਸ਼ਖਸੀਅਤ ਰੱਬੀ ਕੌਤਕਾਂ ਨਾਲ ਰੰਗੀ ਹੋਈ ਹੈ।...

ਭਾਈ ਸਾਹਿਬ ਜੀ ਦੀ ਵਾਰਤਕ ਦਾ ਮੂਲ ਵਿਸ਼ਾ ਗੁਰਮਤਿ ਅਤੇ ਗੁਰਬਾਣੀ ਦੀ ਵਿਆਖਿਆ ਹੈ। ਸਰਲਤਾ, ਸਪੱਸ਼ਟਤਾ ਤੇ ਸ਼ੁੱਧਤਾ ਏਸ ਵਿਆਖਿਆ ਦੇ ਮੁੱਖ ਗੁਣ ਹਨ। ਗੁਰਬਾਣੀ ਦੇ ਭਾਵਾਂ ਨਾਲ ਲੇਖਕ ਦੀ ਆਤਮਾ ਹਲੂਲ ਹੋਣ ਕਰਕੇ ਵਿਚਾਰਾਂ ਵਿਚ ਅਕਲੀ ਧੁੰਦ ਕਿਤੇ ਨਹੀਂ। ਇਹ ਵਾਰਤਕ ਤਰਕਵਾਦੀ ਫ਼ਿਲਾਸਫ਼ਰਾਂ ਦੀਆਂ ਉਕਤੀਆਂ-ਯੁਕਤੀਆਂ ਜਾਂ ਮੰਤਕਾਂ ਭਰੀ ਅਣਕਮਾਈ ਫ਼ਿਲਾਸਫੀ ਨਹੀਂ। ਇਸ ਦੇ ਹਰ ਵਾਕ ਵਿਚ ਸਵੈ-ਅਨੁਭਵ ਦਾ ਪ੍ਰਕਾਸ਼ ਹੈ। ਇਸੇ ਕਰਕੇ ਇਸ ਦੀ ਸ਼ੈਲੀ ਉਤੇ ਭਾਈ ਸਾਹਿਬ ਦੀ ਸ਼ਖਸੀਅਤ ਦੀ ਅਮਿੱਟ ਮੋਹਰ ਲਗ ਗਈ ਹੈ।... ਪ੍ਰੋ: ਪੂਰਨ ਸਿੰਘ ਤੋਂ ਪਿਛੋਂ ਅਰੁਕਵੇਂ ਵੇਗ ਵਿਚ ਅੱਖਰਾਂ ਦੇ ਦਰਿਆ, ਭਾਈ ਰਣਧੀਰ ਸਿੰਘ ਤੋਂ ਬਿਨਾਂ ਹੋਰ ਕਿਸੇ ਨਹੀਂ ਵਗਾਏ। ਸਮੁੰਦਰ ਜੇਡਾ ਵਿਸ਼ਾਲ ਅਨੁਭਵ, ਤੂਫ਼ਾਨੀ ਨਦੀਆਂ ਵਰਗੀ ਰਵਾਨੀ, ਜਿਸ ਵਿੱਚ ਨਿੱਕੇ ਵੱਡੇ ਅਨਗਿਣਤ ਨਵੇਂ ਪੁਰਾਣੇ ਸ਼ਬਦ ਛਿੱਲੇ-ਅਣਛਿਲੇ, ਖਰ੍ਹਵੇ ਤੇ ਮੁਲਾਇਮ ਪੱਥਰਾਂ ਵਾਂਗ, ਸਰ-ਸਰ, ਸੁਰ-ਸੁਰ ਕਰਦੇ, ਭਾਵਾਂ ਦੀਆਂ ਤੂਫ਼ਾਨੀ ਲਹਿਰਾਂ ਦੇ ਥਪੇੜੇ ਖਾਂਦੇ, ਅਨੰਤ ਚਾਲ ਰੁੜ੍ਹਦੇ ਰਿੜ੍ਹਦੇ ਜਾ ਰਹੇ ਹਨ।...

"ਭਾਈ ਸਾਹਿਬ ਦੀਆਂ ਦਲੀਲਾਂ ਵਿਚ ਨਿਜੀ ਅਨੁਭਵ ਦਾ ਪ੍ਰਕਾਸ਼ ਹੈ। ਉਨ੍ਹਾਂ ਦੀ ਲਿਖਤ ਵਿੱਚ ਚੁੰਚ ਗਿਆਨ ਵਾਲੀ ਅਕਲੀ ਧੁੰਦ ਕਿਤੇ ਨਹੀਂ; ਤੱਤ ਗਿਆਨ ਵਾਲਾ ਨਿਰਮਲ ਚਾਨਣ ਹੈ। ਆਪਨੇ ਗੁਰਬਾਣੀ ਨੂੰ ਆਪਣੀ ਸਮਝ ਦੇ ਪਿੱਛੇ ਨਹੀਂ ਲਾਇਆ, ਸਗੋਂ ਇਸ ਦੇ ਉਲਟ ਆਪ ਨੇ ਸੱਚ ਦੀ ਖੋਜ ਲਈ ਆਪਣੀ ਸਮਝ ਨੂੰ ਗੁਰਬਾਣੀ ਦੇ ਪਿੱਛੇ ਲਾਇਆ ਹੈ।... ਭਾਈ ਸਾਹਿਬ ਦੀ ਵਾਰਤਕ 'ਖੇੜੇ ਦੀ ਵਾਰਤਕ' ਹੈ।... ਭੁਲੀਆਂ ਭਟਕੀਆਂ ਰੂਹਾਂ ਨੂੰ ਸਿਧਾ ਰਾਹ ਵਿਖਾਉਣ ਵਿਚ ਬਹੁਤ ਸਹਾਇਤਾ ਕਰਦੀ ਹੈ, ਕਿਉਂਕਿ ਇਸਦਾ ਉਦੇਸ਼ ਭੁਲੇਖੇ ਪਾਉਣਾ ਨਹੀਂ, ਸਗੋਂ ਭੁਲੇਖਿਆਂ ਨੂੰ ਦੂਰ ਕਰਨਾ ਹੈ।...।

ਐਸੀਆਂ ਸਿਫ਼ਤਾਂ ਦੇ ਮਾਲਕ, ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ, ੮੩ ਵਰ੍ਹਿਆਂ ਦੀ ਆਯੂ ਭੋਗ ਕੇ ੧੬ ਅਪ੍ਰੈਲ, ਸੰਨ ੧੯੬੧ ਨੂੰ ਲੁਧਿਆਣਾ ਵਿਖੇ ਅਕਾਲ ਚਲਾਣਾ ਕਰ ਗਏ।

———

# ਭਾਈ ਵੀਰ ਸਿੰਘ ਜੀ

ਭਾਈ ਵੀਰ ਸਿੰਘ ਜੀ ਦਾ ਨਾਂ ਸਿੱਖ-ਸਾਹਿਤ ਦੇ ਉਸਰਈਆਂ ਦੇ ਗਗਨ ਮੰਡਲ ਵਿਚ ਧਰੂ ਤਾਰੇ ਦੀ ਤਰ੍ਹਾਂ ਚਮਕਦਾ ਹੈ। ਉਹ ਆਪਣੇ ਸਮੇਂ ਦੇ ਚੋਟੀ ਦੇ ਗੁਰਮਤਿ ਦੇ ਵਿਆਖਿਆਕਾਰ ਹੋਏ ਹਨ। ਗੁਰਮਤਿ ਦੇ ਵਿਦਵਾਨ ਹੋਣ ਦੇ ਨਾਲ ਨਾਲ ਪੰਜਾਬੀ ਭਾਸ਼ਾ ਨੂੰ ਸੰਸਾਰ ਦੀਆਂ ਹੋਰ ਸਾਹਿਤਿਕ ਭਾਸ਼ਾਵਾਂ ਦੇ ਬਰਾਬਰ ਲਿਆ ਕੇ ਖੜਾ ਕਰਨ ਵਾਲੇ ਵੀ ਆਪ ਹੀ ਸਨ। ਆਪ ਇਕ ਸਰਬਾਂਗੀ ਸਾਹਿਤਕਾਰ ਸਨ, ਜਿਨ੍ਹਾਂ ਨੇ ਵਾਰਤਕ, ਕਵਿਤਾ, ਨਾਟਕ, ਨਾਵਲ, ਮਹਾਂਕਾਵਿ, ਸੰਪਾਦਨਾ ਖੋਜ ਆਦਿਕ ਸਾਹਿਤਿਕ ਖੇਤਰਾਂ ਵਿਚ ਕਲਮ ਦੇ ਜੌਹਰ ਦਿਖਾਕੇ ਪ੍ਰਸਿਧੀ ਪ੍ਰਾਪਤ ਕੀਤੀ। ਆਪ ਦੀਆਂ ਰਚਨਾਵਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਉਹ ਉਚ-ਪਧਰੀਆਂ ਸਾਹਿਤਿਕ ਕ੍ਰਿਤਾਂ ਹਨ, ਉਥੇ ਗੁਰਮਤਿ-ਗਿਆਨ ਦਾ ਭੰਡਾਰ ਹਨ ਅਤੇ ਗੁਰਮਤਿ ਦੀ ਖੁਸ਼ਬੋ ਫੈਲਾਉਂਦੀਆਂ ਹਨ। ਇਨ੍ਹਾਂ ਕ੍ਰਿਤਾਂ ਦੁਆਰਾ ਹੀ ਆਪ ਜੀ ਨੇ ਹਜ਼ਾਰਾਂ ਨੌਜੁਆਨਾਂ ਦੇ ਮਨਾਂ ਵਿਚ ਗੁਰਮਤਿ ਅਤੇ ਗੁਰੂ ਸਾਹਿਬਾਨ ਪ੍ਰਤਿ ਸ਼ਰਧਾ-ਭਾਵਨਾ ਪੈਦਾ ਕੀਤੀ।

ਭਾਈ ਵੀਰ ਸਿੰਘ ਦਾ ਪਿਛੋਕੜ ਵੀ ਬਹੁਤ ਸ਼ਾਨਦਾਰ ਹੈ। ਆਪਦੇ ਪਿਤਾ ਡਾਕਟਰ ਚਰਨ ਸਿੰਘ ਆਪਣੇ ਸਮੇਂ ਦੇ ਸਿੱਖਾਂ ਦੀ ਇਕ ਸਤਿਕਾਰਯੋਗ ਹਸਤੀ ਸਨ ਤੇ ਅੰਮ੍ਰਿਤਸਰ ਵਿਚ ਆਪਦਾ ਬਹੁਤ ਰਸੂਖ ਸੀ। ਆਪ ਅੰਗਰੇਜ਼ੀ ਤੋਂ ਇਲਾਵਾ ਫਾਰਸੀ, ਸੰਸਕ੍ਰਿਤ, ਹਿੰਦੀ ਤੇ ਪੰਜਾਬੀ ਦੇ ਚੰਗੇ ਵਿਦਵਾਨ ਸਨ। ਆਪ ਦੇ ਗ੍ਰਿਹ ਵਿਖੇ ੫ ਦਸੰਬਰ, ੧੮੭੨ ਨੂੰ ਭਾਈ ਵੀਰ ਸਿੰਘ ਦਾ ਜਨਮ ਹੋਇਆ ਤੇ ਇੰਝ ਭਾਈ ਸਾਹਿਬ ਨੂੰ ਵਿਦਿਆ ਦੀ ਦਾਤ ਵਿਰਸੇ ਵਿਚੋਂ ਹੀ ਮਿਲੀ।

ਭਾਈ ਵੀਰ ਸਿੰਘ ਜੀ ਦੀ ਪੀੜ੍ਹੀ ਦੀਵਾਨ ਕੌੜਾ ਮੱਲ ਜੀ ਨਾਲ ਜਾ ਮਿਲਦੀ ਹੈ, ਜਿਹਨਾਂ ਨੂੰ ਸਿਖ-ਇਤਿਹਾਸ ਵਿਚ ਸਤਿਕਾਰ ਨਾਲ ਦੀਵਾਨ ਮਿੱਠਾ ਮਲ ਜੀ ਕਿਹਾ ਜਾਂਦਾ ਹੈ।

ਭਾਈ ਸਾਹਿਬ ਦੀ ਬਾਲ ਉਮਰ ਉਨ੍ਹਾਂ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਪਾਸ ਗੁਜ਼ਰੀ। ਆਪ ਬੜੇ ਉਚ-ਵਿਦਵਾਨ ਸਨ ਤੇ ਗੁਰੂ ਘਰ ਦੇ ਨਿਰਮਾਣ ਸ਼ਰਧਾਲੂ ਸਨ। ਗਿਆਨੀ ਜੀ ਦੀ ਸੰਗਤ ਬਹੁਤੀ ਸੰਤਾਂ ਅਤੇ ਮਹਾਤਮਾਂ ਨਾਲ ਹੁੰਦੀ ਸੀ, ਜਿਸਦਾ ਪ੍ਰਭਾਵ ਭਾਈ ਵੀਰ ਸਿੰਘ ਜੀ ਦੇ ਜੀਵਨ ਉਤੇ ਵੀ ਪਿਆ।

ਆਪ ਨੇ ਸਕੂਲੀ ਵਿਦਿਆ ਕੇਵਲ ਦਸਵੀਂ ਕਲਾਸ ਤਕ ਹੀ ਪ੍ਰਾਪਤ ਕੀਤੀ ਸੀ। ਦਸਵੀਂ ਜਮਾਤ 1891 ਵਿਚ ਅੰਮ੍ਰਿਤਸਰ ਦੇ ਮਿਸ਼ਨ ਹਾਈ ਸਕੂਲ ਵਿਚ ਪਾਸ ਕੀਤੀ ਅਤੇ ਸਾਰੇ ਜ਼ਿਲੇ ਵਿਚ ਪਹਿਲੇ ਸਥਾਨ ਤੇ ਰਹੇ। ਡਿਸਟ੍ਰਿਕਟ ਬੋਰਡ ਵਲੋਂ ਆਪ ਨੂੰ ਸੋਨੇ ਦਾ ਮੈਡਲ ਇਨਾਮ ਦਿਤਾ ਗਿਆ। ਸੰਸਕ੍ਰਿਤ ਤੇ ਫਾਰਸੀ ਦੀ ਵਿਦਿਆ ਆਪਨੇ ਘਰ ਵਿਚ ਹੀ ਹਾਸਿਲ ਕੀਤੀ। ਸਕੂਲ ਵਿਚ ਪੜ੍ਹਨ ਸਮੇਂ

ਹੀ ਆਪ ਕਵਿਤਾ ਰਚਣ ਲਗ ਪਏ ਸਨ।

ਸਿੰਘ ਸਭਾ ਲਹਿਰ ਦੇ ਸਮੇਂ ਆਪ ਭਰ ਜੁਆਨੀ ਵਿੱਚ ਸਨ ਤੇ ਆਰੀਆ ਸਮਾਜ ਦੇ ਪਰਚਾਰ ਨੇ ਆਪ ਨੂੰ ਸਭ ਤੋਂ ਪਹਿਲਾਂ ਟ੍ਰੈਕਟ ਲਿਖਣ ਦਾ ਉਤਸ਼ਾਹ ਦਿਤਾ ਅਤੇ ਆਪਨੇ ਭਾਈ ਕੌਰ ਸਿੰਘ ਜੀ ਦੇ ਨਾਲ ਮਿਲਕੇ ਸੰਨ ੧੮੯੩ ਵਿਚ ਖਾਲਸਾ ਟ੍ਰਕਟ ਸੁਸਾਇਟੀ ਸ਼ੁਰੂ ਕੀਤੀ। ਲਗਭਗ ੨੦੦ ਟ੍ਰੈਕਟ ਲਿਖੇ। ਟ੍ਰੈਕਟਾਂ ਤੇ ਹੋਰ ਸਾਹਿਤ ਦੀ ਛਪਵਾਈ ਲਈ, ਸ: ਵਜ਼ੀਰ ਸਿੰਘ ਨਾਲ ਮਿਲਕੇ, ਵਜ਼ੀਰ ਹਿੰਦ ਪ੍ਰੈਸ ਖੋਲ੍ਹਿਆ। ੧੮੯੮ ਵਿਚ 'ਖਾਲਸਾ ਸਮਾਚਾਰ' ਨੂੰ ਜਨਮ ਦਿਤਾ! ਇਹ ਉਸ ਸਮੇਂ ਦੇ ਸ਼ਾਨਦਾਰ ਉਦਮ ਹਨ, ਜਿਸ ਸਮੇਂ ਪੰਜਾਬੀ ਸਾਹਿਤ ਅਤੇ ਪੰਜਾਬੀ ਪਤਰਕਾਰੀ ਨੂੰ ਕੋਈ ਪਛਾਣਦਾ ਵੀ ਨਹੀਂ ਸੀ।

ਭਾਈ ਵੀਰ ਸਿੰਘ ਜੀ ਨੇ ਸਿੰਘ ਸਭਾ ਲਹਿਰ ਦੇ ਮੋਢੀ ਹੋਣ ਦੇ ਰੂਪ ਵਿਚ ਸਿੱਖ ਕੌਮ ਦੀ ਜੋ ਵਿਸ਼ੇਸ਼ ਸੇਵਾ ਕੀਤੀ ਤੇ ਫੇਰ ਚੀਫ਼ ਖਾਲਸਾ ਦੀਵਾਨ ਦਾ ਰੁਕਨ ਬਣ ਕੇ ਜੋ ਗੁਰੂ ਨਾਨਕ ਦੀ ਵਾੜੀ ਨੂੰ ਪ੍ਰਫੁਲਤ ਕੀਤਾ, ਉਹ ਗੁਰੂ ਪੰਥ ਦੇ ਇਤਿਹਾਸ ਵਿਚ ਸਦਾ ਸਤਿਕਾਰ ਭਰੀ ਯਾਦਗਾਰ ਰਹੇਗੀ। ਸਿਖ ਵਿਚਾਰਧਾਰਾ ਬਾਰੇ ਭਾਵੇਂ ਕਈ ਵਿਦਵਾਨ ਆਪ ਨਾਲ ਮਤਭੇਦ ਵੀ ਰਖਦੇ ਹਨ, ਪਰ ਜੋ ਗੈਰ ਸਿੱਖ ਲਹਿਰਾਂ ਵਲੋਂ ਸਿੱਖੀ ਨੂੰ ਢਾਅ ਲਗ ਰਹੀ ਸੀ, ਉਸਨੂੰ ਬਚਾਉਣ ਵਿਚ ਆਪ ਦੀ ਅਣਥਕ ਸੇਵਾ ਲਈ, ਆਉਣ ਵਾਲੀਆਂ ਨਸਲਾਂ ਆਪ ਨੂੰ ਸਦਾ ਸਤਿਕਾਰ ਨਾਲ ਯਾਦ ਕਰਨਗੀਆ।

੧੯੦੧ ਵਿਚ ਚੀਫ ਖਾਲਸਾ ਦੀਵਾਨ ਵਜੂਦ ਵਿਚ ਆਇਆ ਤੇ ਭਾਈ ਸਾਹਿਬ ਉਸਦੇ ਮੋਢੀਆਂ ਵਿਚੋਂ ਸਨ। ਜਦ ੧੯੦੨ ਵਿਚ ਖਾਲਸਾ ਕਾਲਜ, ਅੰਮ੍ਰਿਤਸਰ ਨੂੰ ਪ੍ਰਬੰਧ ਹੇਠ ਲਿਆਂਦਾ ਗਿਆ, ਤਾਂ ਆਪ ਵੀ ਉਸ ਕਮੇਟੀ ਦੇ ਮੈਂਬਰ ਸਨ। ੧੯੦੪ ਵਿਚ ਆਪ ਦੇ ਉਦਮ ਦੁਆਰਾ ਯਤੀਮਖਾਨਾ ਅੰਮ੍ਰਿਤਸਰ ਸਥਾਪਨਾ ਕੀਤੀ ਗਈ ਅਤੇ ਉਸ ਸਮੇਂ ਦੀ ਭਾਰੀ ਲੋੜੀਂਦੀ ਮੰਗ ਨੂੰ ਪੂਰਾ ਕੀਤਾ।

ਭਾਈ ਵੀਰ ਸਿੰਘ ਸਦਾ ਪਿਛੇ ਰਹਿ ਕੇ ਸੇਵਾ ਕਰਨ ਦੇ ਅਸੂਲ ਦੇ ਸਨ, ਜਿਵੇਂ ਕਿ ਸਿੱਖ ਐਜੂਕੇਸ਼ਨ ਕਮੇਟੀ ਦੇ ਆਪ ਕਦੇ ਵੀ ਪ੍ਰਧਾਨ ਨਹੀਂ ਬਣੇ, ਪਰ ੧੯੦੮ ਤੋਂ ਐਜੂਕੇਸ਼ਨ ਕਮੇਟੀ ਦੇ ਮੈਂਬਰ ਚਲੇ ਆਏ ਅਤੇ ਆਪਨੇ ਜੋ ਸੇਵਾ ਕੀਤੀ। ਉਸਦੀ ਸ਼ਲਾਘਾ ਲਫ਼ਜ਼ਾਂ ਵਿਚ ਨਹੀਂ ਕੀਤੀ ਜਾ ਸਕਦੀ।

੧੯੨੦ ਵਿਚ ਸਿੱਖਾਂ ਦੀਆਂ ਪਛੜੀਆਂ ਸ਼ਰੇਣੀਆਂ ਦੇ ਸੁਧਾਰ ਦੀ ਲਹਿਰ ਗੁਰਦੁਆਰਾ ਸੁਧਾਰ ਲਹਿਰ ਦੇ ਨਾਲ ਹੀ ਚਲੀ। ਆਪ ਨੇ ਗੁਰਦੁਆਰਾ ਸੁਧਾਰ ਲਹਿਰ ਵਿਚ ਤਾਂ ਭਾਵੇਂ ਹਿਸਾ ਨਹੀਂ ਲਿਆ, ਪਰ ਪਛੜੀਆਂ ਜਾਤੀਆਂ ਲਈ ਬੜਾ ਉਸਾਰੂ ਕੰਮ ਕੀਤਾ।

੧੯੩੫ ਵਿਚ ਆਪ ਨੇ ਅੰਧ ਵਿਦਿਆਲਾ (ਸੂਰਮਾ ਸਿੰਘ ਆਸ਼ਰਮ) ਦੀ

ਸਥਾਪਨਾ ਦੁਆਰਾ ਮਨੁੱਖੀ ਜ਼ਾਤ ਦੇ ਬਦਨਸੀਬਾਂ ਦੀ ਭਾਰੀ ਸੇਵਾ ਦਾ ਜਸ ਖਟਿਆ।

ਆਪ ਦੀ ਸਾਹਿਤ ਸੇਵਾ ਬਾਰੇ ਪਹਿਲਾਂ ਹੀ ਕੁਝ ਸ਼ਬਦ ਕਹੇ ਗਏ ਹਨ। ੧੮੯੮ ਵਿਚ ਆਪ ਨੇ ਪਹਿਲਾ ਧਾਰਮਕ ਨਾਵਲ 'ਸੁੰਦਰੀ' ਲਿਖਿਆ ਜੋ ਬਹੁਤ ਸਨਮਾਨਿਆ ਗਿਆ। ੧੮੯੯-੧੯੦੦ ਵਿਚ ਦੋ ਹੋਰ ਨਾਵਲ 'ਬਿਜੈ ਸਿੰਘ' ਤੇ 'ਸਤਵੰਤ ਕੌਰ' ਪੰਜਾਬੀ ਸਾਹਿਤ ਨੂੰ ਭੇਟ ਕੀਤੇ। ੧੯੦੫ ਵਿਚ ਆਪਨੇ, ਪੰਜਾਬੀ ਦਾ ਪਹਿਲਾ ਮਹਾਂ ਕਾਵਿ 'ਰਾਣਾ ਸੂਰਤ ਸਿੰਘ' ਪ੍ਰਕਾਸ਼ਿਤ ਕੀਤਾ, ੧੯੦੭ ਵਿਚ 'ਲਹਿਰਾਂ ਦੇ ਹਾਰ' ਤੇ ੧੯੧੦ ਵਿਚ 'ਰਾਜਾ ਲਖਦਾਤਾ ਸਿੰਘ' ੧੯੧੬ ਵਿਚ ਭਰਥਰੀ ਹਰੀ ਜੀਵਨ ਤੇ ਨੀਤੀ ਸਤਕ, ੧੯੨੨ ਵਿਚ 'ਮਟਕ ਹੁਲਾਰੇ', ੧੯੨੩ ਵਿਚ 'ਬਿਜਲੀਆਂ ਦੇ ਹਾਰ' '੧੯੨੫ ਵਿਚ 'ਕਲਗੀਧਰ ਚਮਤਕਾਰ,' ੧੯੨੬ ਵਿਚ 'ਗੁਰੂ-ਪ੍ਰਤਾਪ ਸੂਰਜ ਗਰੰਥ' (ਸੰਪਾਦਨਾ), ੧੯੨੭ ਵਿਚ 'ਗੁਰੂ ਗਰੰਥ ਕੋਸ਼' ਸਤਵੰਤ ਕੌਰ ਭਾਗ ਦੂਜਾ, ੧੯੨੮ ਵਿਚ 'ਗੁਰੂ ਨਾਨਕ ਚਮਤਕਾਰ' ੧੯੨੯ ਵਿਚ 'ਪ੍ਰੀਤ ਵੀਣਾ'੧੯੩੩ ਵਿਚ 'ਕੰਬਦੀ ਕਲਾਈ', ੧੯੪੦ ਵਿਚ 'ਕਵਿਤਾ ਭਾਈ ਗੁਰਦਾਸ ਤੇ ਜੀਵਨ ਭਾਈ ਗੁਰਦਾਸ' ੧੯੫੧ ਵਿਚ 'ਅਸ਼ਟਗੁਰੂ ਚਮਤਕਾਰ' ਅਤੇ ੧੯੫੩ ਵਿਚ 'ਮੇਰੇ ਸ ਈਆਂ ਜੀਉ' ਪੁਸਤਕਾਂ ਲਿਖੀਆਂ।

ਆਪਨੇ 'ਸੁਭਾਗ ਜੀ ਦਾ ਸੁਧਾਰ ਹੱਥੀ ਬਾਬਾ ਨੌਧ ਸਿੰਘ' ਨਾਮ ਦਾ ਨਾਵਲ ਵੀ ਲਿਖਿਆ ਤੇ ਪੁਰਾਤਨ ਜਨਮ ਸਾਖੀ, ਸਿੱਖਾਂ ਦੀ ਭਗਤਮਾਲ ਤੇ ਗਿਆਨ ਰਤਨਾਵਲੀ ਨੂੰ ਸੰਪਾਦਨ ਕੀਤਾ।

'ਮੇਰੇ ਸਾਈਆਂ ਜੀਉ' ਕਾਵਿ ਪੁਸਤਕ ਨੂੰ ੧੯੫੫ ਵਿਚ ਭਾਰਤ ਦੀ ਸਾਹਿਤ-ਅਕਾਦਮੀ ਨੇ ਵਰ੍ਹੇ ਦੀ, ਪੰਜਾਬੀ ਦੀ, ਸਭ ਤੋਂ ਵਧੀਆ ਪੁਸਤਕ ਹੋਣ ਕਰਕੇ ੫੦੦੦ ਰੁਪਏ ਦਾ ਇਨਾਮ ਦਿਤਾ। ਭਾਰਤ ਸਰਕਾਰ ਨੇ ਆਪ ਦੀ ਸਾਹਿਤਿਕ-ਸੇਵਾ ਦਾ ਸ਼ਤਿਕਾਰ ਕਰਦੇ ਹੋਏ ਆਪ ਨੂੰ 'ਪਦਮ-ਭੂਸ਼ਨ' ਦੇ ਖਿਤਾਬ ਨਾਲ ਵਿਭੂਸ਼ਤ ਕੀਤਾ। ਪੰਜਾਬ ਯੂਨੀਵਰਸਿਟੀ ਨੇ ਡੀ. ਓ. ਐਲ. (ਡਾਕਟਰ ਆਫ਼ ਓਰੀਐਂਟਲ ਲਰਨਿੰਗ) ਦੀ ਉਪਾਧੀ ਨਾਲ ਸਨਮਾਨਿਤ ਕੀਤਾ। ਪੰਜਾਬ ਗੌਰਮਿੰਟ ਨੇ, ਆਪ ਜੀ ਨੂੰ ਉਚ ਕੋਟੀ ਦੇ ਸਾਹਿਤਕਾਰ ਹੋਣ ਦੀ ਹੈਸੀਅਤ ਵਿਚ, ੧੯੫੨ ਵਿਚ ਪੰਜਾਬ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਨਾਮਜ਼ਦ ਕੀਤਾ।

ਕੁਦਰਤ ਦਾ ਕਵੀ ਹੋਣ ਕਰਕੇ ਆਲੋਚਕ ਆਪ ਨੂੰ 'ਪੰਜਾਬ ਦਾ ਵਰਡਜ਼-ਵਰਥ' ਵੀ ਕਹਿੰਦੇ ਹਨ। ਆਮ ਤੌਰ ਤੇ ਆਪ ਨੂੰ ਗੁਰਬਾਣੀ ਤੋਂ ਪ੍ਰਭਾਵਿਤ, ਸੰਤ-ਕਵੀ ਤੇ ਸਿੱਖੀ ਦੇ ਵਿਆਖਿਆਕਾਰ ਕਿਹਾ ਜਾਂਦਾ ਹੈ। ਪਰ ਹੀਰਾ ਸਿੰਘ 'ਦਰਦ' ਵਰਗੇ ਕੁਝ ਆਲੋਚਕ ਇਸ ਵਿਚਾਰ ਨਾਲ ਸਹਿਮਤ ਨਹੀਂ ਸਨ। ਉਨ੍ਹਾਂ ਦੇ ਖਿਆਲ ਵਿਚ ਜਿਥੇ ਗੁਰਮਤ, ਜੀਵਨ ਵਿਚ ਜੂਝਣ ਅਥਵਾ ਸੰਘਰਸ਼ ਕਰਨ ਦਾ ਉਪਦੇਸ਼ ਦਿੰਦੀ ਹੈ, ਉਥੇ ਭਾਈ ਵੀਰ ਸਿੰਘ ਦੀ ਕਵਿਤਾ ਸੰਸਾਰ ਦੇ

ਝਮੇਲਿਆਂ ਤੋਂ ਦੂਰ ਜੰਗਲਾਂ, ਬੇਲਿਆਂ ਤੇ ਨਦੀਆਂ ਦੇ ਕਿਨਾਰਿਆਂ ਤੇ ਵਧਣ ਦਾ ਪੈਗਾਮ ਦਿੰਦੀ ਹੈ। ਗੁਰੂ ਸਾਹਿਬ ਦੀ ਬਾਣੀ ਇਨਕਲਾਬੀ ਬਾਣੀ ਹੈ। ਗੁਰੂ ਸਾਹਿਬ ਨੇ ਧਾਰਮਿਕ ਖੇਤਰ ਦੇ ਨਾਲ ਨਾਲ ਸਮਾਜਕ ਅਤੇ ਰਾਜਸੀ ਖੇਤਰਾਂ ਵਿਚ ਵੀ ਕ੍ਰਾਂਤੀ ਲਿਆਂਦੀ। ਉਨ੍ਹਾਂ ਨੇ ਸਮਾਜਕ ਕੁਰੀਤੀਆਂ ਉਤੇ ਵਿਅੰਗ ਕਸੇ, ਉਨ੍ਹਾਂ ਨੂੰ ਨਿੰਦਿਆ ਅਤੇ ਰਾਜਸੀ ਅਤਿਆਚਾਰਾਂ ਵਿਰੁਧ ਵੀ ਗੁਰਬਾਣੀ ਵਿਚ ਆਵਾਜ਼ ਬੁਲੰਦ ਕੀਤੀ। ਪਰ ਭਾਈ ਵੀਰ ਸਿੰਘ ਜੀ ਦੇ ਸਮੇਂ ਦੇਸ਼ ਆਜ਼ਾਦੀ ਲਈ ਜੂਝ ਰਿਹਾ ਸੀ, ਪੰਜਾਬ ਵਿਚ ਸਿੱਖਾਂ ਨੇ ਕਈ ਮੋਰਚੇ ਲਾਏ, ਗੁਰਦੁਆਰਾ ਸੁਧਾਰ ਲਹਿਰ ਚਲੀ, ਸਿੱਖਾਂ ਤੇ ਗੋਲੀਆਂ ਵਰ੍ਹੀਆਂ, ਜਲ੍ਹਿਆਂ ਵਾਲੇ ਬਾਗ ਦਾ ਸਾਕਾ ਵਰਤਿਆ—ਭਾਈ ਸਾਹਿਬ ਇਸ ਸਭ ਬਾਰੇ ਚੁਪ ਹੀ ਰਹੇ। ਨਾ ਤਾਂ ਉਨ੍ਹਾਂ ਨੇ ਆਪਣੀ ਕਵਿਤਾ ਵਿਚ ਜਨਤਾ ਨੂੰ ਕੋਈ ਸੇਧ ਦਿਤੀ ਤੇ ਨਾ ਹੀ ਆਪ ਸਰਗਰਮੀਆਂ ਵਿਚ ਹਿੱਸਾ ਲਿਆ।

ਇਸੇ ਤਰ੍ਹਾਂ ਹੀ ਆਪ ਨੇ 1936 ਵਿਚ ਹੇਮਕੁੰਟ ਗੁਰਦਵਾਰੇ ਦੀ ਸਥਾਪਨਾ ਕਰਕੇ ਜੋ ਸਿੱਖਾਂ ਵਿਚ ਨਵੀਂ ਰਸਮ ਚਲਾਈ, ਉਸ ਨਾਲ ਵੀ ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ, ਗਿਆਨੀ ਭਾਗ ਸਿੰਘ ਜੀ ਅੰਬਾਲਾ (ਹੁਣ ਚੰਡੀਗੜ੍ਹ) ਤੇ ਮਾਨ ਸਿੰਘ, 'ਮਾਨਸਰੋਵਰ' ਜੀ ਸਹਿਮਤ ਨਹੀਂ ਹਨ। ਇੰਨਾਂ ਕੁਝ ਹੋਣ ਦੇ ਬਾਵਜੂਦ ਵੀ ਭਾਈ ਸਾਹਿਬ ਦੀਆਂ ਰਚਨਾਵਾਂ ਨੇ ਆਪਣੇ ਸਮੇਂ ਦੇ ਲੋਕਾਂ ਵਿਚ ਗੁਰੂ ਸਾਹਿਬਾਨ ਦੀ ਸ਼ਖਸੀਅਤ ਅਤੇ ਗੁਰਮਤਿ-ਵਿਚਾਰਧਾਰਾ ਪ੍ਰਤਿ ਜੋ ਸ਼ਰਧਾ-ਭਾਵਨਾ ਤੇ ਪਿਆਰ ਪੈਦਾ ਕੀਤਾ, ਉਸ ਕਰਕੇ ਭਾਈ ਸਾਹਿਬ ਸਿੱਖ ਜਗਤ ਵਿਚ ਹਮੇਸ਼ਾਂ ਹੀ ਸਤਿਕਾਰੇ ਜਾਣਗੇ।

ਆਪ ਦੀ ਕਾਵਿ-ਪ੍ਰਤਿਭਾ ਅਤੇ ਸ਼ਖਸੀਅਤ ਦੇ ਪ੍ਰਭਾਵ ਸਦਕਾ ਲਾਲਾ ਧਨੀ ਰਾਮ ਚਾਤ੍ਰਿਕ, ਭਾਈ ਮੋਹਨ ਸਿੰਘ ਜੀ ਵੈਦ, ਚਰਨ ਸਿੰਘ ਸ਼ਹੀਦ ਤੇ ਪ੍ਰੋਫੈਸਰ ਪੂਰਨ ਸਿੰਘ ਪੰਜਾਬੀ ਸਾਹਿਤ ਦੀ ਰਚਨਾ ਵਲ ਪ੍ਰੇਰਿਤ ਹੋਏ।

ਆਪ 10 ਜੂਨ, 1957 ਨੂੰ 84 ਸਾਲ ਦੀ ਉਮਰ ਭੋਗ ਕੇ ਇਸ ਸੰਸਾਰ ਨੂੰ ਤਿਆਗ ਗਏ। ਸਿੱਖ ਸੰਗਤਾਂ ਇਕ ਪੂਰਨ ਗੁਰਸਿਖ, ਅਧਿਆਤਮਕ ਕਵੀ, ਸਿੱਖ-ਦਰਸ਼ਨ ਵੇਤਾ, ਪ੍ਰਚਾਰਕ ਅਤੇ ਮਹਾਨ ਵਿਅਕਤੀ ਤੋਂ ਵਾਂਝੀਆਂ ਹੋ ਗਈਆਂ।

——

# ਡਾਕਟਰ ਗੰਡਾ ਸਿੰਘ ਜੀ

ਲੋਕੀਂ ਕਹਿੰਦੇ ਹਨ ਕਿ ਸਿੰਘਾਂ ਨੇ ਕੁਰਬਾਨੀਆਂ ਦੇ ਕੇ ਇਤਿਹਾਸ ਸਿਰਜਿਆ ਤਾਂ ਹੈ, ਪਰ ਇਸ ਦੀ ਸੰਭਾਲ ਨਹੀਂ ਕੀਤੀ, ਭਾਵ ਕਿ ਸਿੱਖਾਂ ਨੇ ਆਪਣਾ ਅਦੁਤੀ ਇਤਿਹਾਸ ਆਪ ਨਹੀਂ ਲਿਖਿਆ, ਹੋਰਨਾਂ ਨੇ ਲਿਖਿਆ ਹੈ। ਪਰ ਸਿੱਖ ਇਤਿਹਾਸ ਅੱਜ ਇਸ ਗਲ ਦਾ ਮਾਣ ਕਰ ਸਕਦਾ ਹੈ ਕਿ ਉਸਨੂੰ ਸਹੀ ਤੇ ਨਿਰਪੱਖ ਢੰਗ ਨਾਲ ਲਿਖਣ ਅਤੇ ਲੋਕਾਂ ਸਾਹਮਣੇ ਪੇਸ਼ ਕਰਨ ਦਾ ਕੰਮ ਸਰਦਾਰ ਕਰਮ ਸਿੰਘ ਹਿਸਟੋਰੀਅਨ ਅਤੇ ਡਾਕਟਰ ਗੰਡਾ ਸਿੰਘ ਜੀ ਜਿਹੇ ਇਤਿਹਾਸਕਾਰਾਂ ਨੇ ਕੀਤਾ ਹੈ।

ਡਾਕਟਰ ਗੰਡਾ ਸਿੰਘ ਜੀ ਨੇ ਸਿੱਖ-ਇਤਿਹਾਸ ਨੂੰ ਇਕ ਸ਼ਰਧਾਲੂ ਸਿੱਖ ਹੁੰਦਿਆਂ ਹੋਇਆਂ ਵੀ ਨਿਰਪੱਖ ਅਤੇ ਵਿਗਿਆਨਕ ਨਜ਼ਰੀਏ ਤੋਂ ਲਿਖਿਆ ਹੈ। ਆਪ ਨੇ ਜਿਥੇ ਪ੍ਰਾਚੀਨ ਸਾਖੀਕਾਰਾਂ ਦੁਆਰਾ ਇਤਿਹਾਸ ਵਿ ੜ ਕੀਤੀ ਮਿਲਾਵਟ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ; ਉਥੇ ਗੈਰ-ਸਿੱਖ ਇਤਿਹਾਸਕਾਰਾਂ ਦੁਆਰਾ ਪੈਦਾ ਕੀਤੇ ਗਏ ਕਈ ਇਤਿਹਾਸਕ-ਭੁਲੇਖਿਆਂ ਨੂੰ ਵੀ ਦੂਰ ਕੀਤਾ ਹੈ।

ਡਾਕਟਰ ਗੰਡਾ ਸਿੰਘ ਦਾ ਮੱਤ ਹੈ ਕਿ ਇਤਿਹਾਸ ਨੂੰ ਲਿਖਣ ਲੱਗਿਆਂ ਸੱਚ ਦਾ ਪੱਲਾ ਨਹੀਂ ਛੱਡਣਾ ਚਾਹੀਦਾ ਅਤੇ ਘਟਨਾਵਾਂ ਨੂੰ ਇੰਨ ਬਿੰਨ ਉਸੇ ਤਰ੍ਹਾਂ ਲਿਖਣਾ ਚਾਹੀਦਾ ਹੈ ਜਿਵੇਂ ਕਿ ਉਹ ਵਾਪਰੀਆਂ ਹਨ। ਸਿੱਖ ਇਤਿਹਾਸ ਦੇ ਨਾਲ ਮਿਥਿਹਾਸ ਮਿਲ ਗਿਆ ਹੈ, ਜਿਸਨੂੰ ਅੱਡ ਅੱਡ ਕਰਨਾ ਹੁਣ ਮੁਸ਼ਕਿਲ ਨਜ਼ਰ ਆਉਂਦਾ ਹੈ। ਇਸ ਸੰਬੰਧ ਵਿਚ ਡਾਕਟਰ ਗੰਡਾ ਸਿੰਘ ਜੀ ਲਿਖਦੇ ਹਨ :—

"ਇਕ ਅੱਧ ਜਨਮ ਸਾਖੀ ਤੋਂ ਬਿਨਾਂ ਸਿਖ ਗੁਰੂ ਸਾਹਿਬਾਨ ਦੇ ਗੁਰ-ਬਿਲਾਸ, ਗੁਰ-ਪ੍ਰਤਾਪ ਸੂਰਜ ਗਰੰਥ ਅਤੇ ਪੰਥ ਪ੍ਰਕਾਸ਼ ਸਭ ਕਵਿਤਾ ਵਿਚ ਰਚੇ ਗਏ ਸਨ।

ਪਰ ਕਵਿਤਾ ਅਤੇ ਇਤਿਹਾਸ ਦੇ ਵਖਰੇ ਵਖਰੇ ਲਿਖਣ ਢੰਗ ਹਨ। ਜਿਥੇ ਇਤਿਹਾਸ ਵਿਚ ਸੱਚੇ-ਸੁਚੇ ਵਾਕਿਆਤ ਸਾਫ ਅਤੇ ਸਰਲ ਬੋਲੀ ਨਸਰ ਵਿਚ ਲਿਖੇ ਜਾਂਦੇ ਹਨ, ਉਥੇ ਸਭ ਤੋਂ ਵਧੀਆ ਕਵਿਤਾ, ਮਨ ਦੀਆਂ ਉਡਾਰੀਆਂ ਅਤੇ ਮਨੋਕਲਪਨਾਂ ਭਰਪੂਰ ਚੁਸਤ ਛੰਦਾਬੰਦੀ ਨੂੰ ਕਹਿੰਦੇ ਹਨ ਜਿਸ ਨਾਲ ਪੜ੍ਹਨ ਸੁਣਨ ਵਾਲਿਆਂ ਦੇ ਮਨ ਮੋਹੇ ਜਾਣ ਅਤੇ ਸਿਰ ਝੂਮ ਉਠਣ।"

(ਸਿੰਘ ਸਭਾ ਪਤ੍ਰਿਕਾ/ਅਗਸਤ 1978 ਪੰਨਾ 37)

ਇਸ ਤਰ੍ਹਾਂ ਕਵਿਤਾ ਵਿਚ ਲਿਖੇ ਗਏ ਇਤਿਹਾਸ—ਮਿਥਿਹਾਸ ਵਿਚੋਂ ਇਤਿਹ ਸ ਨੂੰ ਵੱਖ ਕਰਨਾ ਸਮੇਂ ਦੀ ਇਕ ਵੱਡੀ ਲੋੜ ਹੈ। ਇਸ ਬਾਰੇ ਡਾਕਟਰ ਸਾਹਿਬ ਲਿਖਦੇ ਹਨ :—

"ਇਕ ਗਲ ਹੋਰ ਜੋ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਉਹ ਹੈ ਆਪਣੇ

ਇਤਿਹਾਸਕ-ਕਾਵਿ ਅਤੇ ਦੂਸਰੇ ਗਰੰਥਾਂ ਦੀ ਖੋਜ ਪੜਤਾਲ। ਇਨ੍ਹਾਂ ਦੇ ਲਿਖਾਰੀ ਚੂੰਕੀ ਉਚ ਕੋਟੀ ਦੇ ਕਵੀ ਸਨ ਅਤੇ ਉਨ੍ਹਾਂ ਦੀ ਇੱਛਾ ਗੁਰੂ ਸਾਹਿਬਾਂ ਅਤੇ ਆਪਣੇ ਸ਼ਹੀਦਾਂ ਲਈ ਸੰਗਤਾਂ ਵਿਚ ਭਰਪੂਰ ਸ਼ਰਧਾ ਪੈਦਾ ਕਰਨਾ ਸੀ, ਇਸ ਲਈ ਆਪਣੇ ਹੁਨਰ ਦੀ ਉੱਚਤਾ ਵਿਚ ਉਨ੍ਹਾਂ ਨੇ ਕਈ ਥਾਈਂ ਅਜਿਹੀਆਂ ਉਡਾਰੀਆਂ ਮਾਰੀਆਂ ਹਨ ਕਿ ਓਹ ਅਸਲੀ ਵਾਕਿਆਤ ਦੀ ਜ਼ਮੀਨ ਤੋਂ ਉਡਕੇ ਮਨੋ-ਕਲਪਨਾਂ ਦੇ ਦੂਰ ਉਚੇ ਮਿਨਾਰਿਆਂ ਵਿਚ ਜਾ ਪੁਜੇ ਹਨ, ਜਿਸ ਨਾਲ ਉਨ੍ਹਾਂ ਦੇ ਗਰੰਥ ਅਨੇਕ ਥਾਈਂ ਮਿਥਿਹਾਸ ਹੋ ਗਏ ਹਨ, ਜਿਸ ਨਾਲ ਕਈ ਇਕ ਸੱਚੇ ਅਤੇ ਸੋਲਾਂ ਆਨੇ ਸੱਚੇ ਵਾਕਿਆਤ ਵੀ ਸ਼ਕੀ ਦਿਸਣ ਲਗ ਪਏ। ਇਸ ਨਾਲ ਕਈ ਵਾਰੀ ਗ਼ੈਰ-ਸਿੱਖ ਲਿਖਾਰੀ ਭੀ ਧੋਖਾ ਖਾ ਜਾਂਦੇ ਹਨ ਅਤੇ ਬੜੇ ਕੌੜੇ ਅਤੇ ਦੁਖਦਾਈ ਵਿਰੋਧ ਦਾ ਨਿਸ਼ਾਨਾ ਬਣ ਜਾਂਦੇ ਹਨ।"

(ਸਿੰਘ ਸਭਾ ਪਤ੍ਰਿਕਾ/ਅਗਸਤ 1978 ਪੰਨਾ 41)

ਡਾਕਟਰ ਗੰਡਾ ਸਿੰਘ ਜੀ ਦੀ ਇਹ ਸਿਫ਼ਤ ਸੀ ਕਿ ਉਹ ਇਤਿਹਾਸ ਨੂੰ ਜਨ-ਸਾਧਾਰਣ ਦੀ ਬੋਲੀ ਵਿਚ ਬੜੇ ਰੌਚਕ ਢੰਗ ਨਾਲ ਲਿਖਦੇ . ਡਾਕਟਰ ਸਾਹਿਬ ਨੇ ਸਿੱਖ ਇਤਿਹਾਸ ਉਪਰ ਲਗਭਗ 75 ਪੁਸਤਕਾਂ ਅਤੇ ਸੈਂਕੜੇ ਖੋਜ-ਪਤਰ ਲਿਖੇ ਹਨ। ਉਨ੍ਹਾਂ ਦੀਆਂ ਕੁਝ ਪ੍ਰਸਿਧ ਪੁਸਤਕਾਂ ਹਨ :—

(ੳ) ਪੰਜਾਬੀ ਵਿਚ :—

1. ਮਹਾਰਾਜਾ ਕਉੜਾ ਮੱਲ ਬਹਾਦਰ
2. ਸਰਦਾਰ ਸ਼ਾਮ ਸਿੰਘ ਅਟਾਰੀਵਾਲਾ
3. ਕੂਕਿਆਂ ਦੀ ਵਿਥਿਆ
4. ਸਿੱਖ ਇਤਿਹਾਸ ਬਾਰੇ
5. ਸਿੱਖ ਇਤਿਹਾਸ ਵੱਲ
6. ਪੰਜਾਬ ਦੀਆਂ ਵਾਰਾਂ
7. ਅੰਮ੍ਰਿਤਸਰ ਦੀ ਵਾਰ (ਸੰਪਾਦਿਤ)
8. ਸਿਖ ਇਤਿਹਾਸਕ ਯਾਦਗਾਰਾਂ
9. ਅਮਰਨਾਮਾ (ਸੰਪਾਦਿਤ)
10. ਅਫ਼ਗਾਨਿਸਤਾਨ ਦਾ ਸਫ਼ਰ
11. ਪੰਜਾਬ ਉਤੇ ਅੰਗ੍ਰੇਜ਼ਾਂ ਦਾ ਕਬਜ਼ਾ
12. ਬੰਦਾ ਸਿੰਘ ਬਹਾਦਰ
13. ਸ: ਜੱਸਾ ਸਿੰਘ ਆਹਲੂਵਾਲੀਆ
14. ਸ੍ਰੀ ਗੁਰ ਸੋਭਾ (ਸੰਪਾਦਿਤ)
15. ਹੁਕਮਨਾਮੇ (ਸੰਪਾਦਿਤ)
16. ਭਾਈ ਨੰਦ ਲਾਲ ਗਰੰਥਾਵਲੀ
17. ਪੰਜਾਬ 1849—1960
18. ਡਾ. ਭਾਈ ਜੋਧ ਸਿੰਘ

(ਅ) ਅੰਗ੍ਰੇਜ਼ੀ ਵਿਚ

1. A Bibliography of the Punjab
2. Life of Banda Singh Bahadur
3. History of Gurdwara Shahidganj, Lahore
4. Maharaja Ranjit Singh
5. Guru Nanak
6. A Short History of the Sikhs (1469—1764)
7. Panjab in 1839-40 (Edited)

8. The Patiala & EPS Union : Historical Back ground
9. A Bibliography of Patiala and EPS Union
10. Private Correspondence relating to Anglo-Sikh Wars
11. Ahmad Shah Durrani
12. The Sikhs and Sikhism
13. A Brief Account of The Sikh People
14. British occupation of the Punjab.
15. Qazi Nur Mohammad's Jangnamah
16. Some Confidential Papers of Akali Movement
17. Guru Arjun's Martyrdom

(ੲ) ਉਰਦੂ ਅਤੇ ਫਾਰਸੀ ਵਿਚ

(1) ਇੰਕਸਾਫ-ਏ-ਹਕੀਕਤ
(2) ਮਾਖੀਜ਼-ਏ-ਤਵਾਰੀਖ-ਏ ਸਿਖਾਂ
(3) ਕੁਲੀਆਤ ਭਾਈ ਨੰਦ ਲਾਲ ਗੋਯਾ
(4) ਮੁਖਤਿਸਰ ਨਾਨਕਸ਼ਾਹੀ ਜੰਤਰੀ

ਇਸ ਮਹਾਨ ਸਿਖ-ਇਤਿਹਾਸਕਾਰ, ਡਾਕਟਰ ਗੰਡਾ ਸਿੰਘ ਜੀ ਦਾ ਜਨਮ ਜ਼ਿਲ੍ਹਾ ਹੁਸ਼ਿਆਰਪੁਰ ਦੇ ਇਕ ਕਸਬੇ 'ਹਰਿਆਣਾ' ਵਿਚ 15 ਨਵੰਬਰ, ਸੰਨ 1900 ਨੂੰ ਹੋਇਆ । ਉਨ੍ਹਾਂ ਦਾ ਜੀਵਨ ਬਹੁ-ਪੱਖੀ ਹੈ । ਉਨ੍ਹਾਂ ਨੇ ਇਕ ਸੈਨਿਕ, ਰਾਜਨੀਤਿਕ ਅਫ਼ਸਰ, ਲੈਕਚਰਾਰ ਲੇਖਕ ਅਤੇ ਇਤਿਹਾਸ-ਖੋਜੀ ਦੇ ਤੌਰ ਤੇ ਕੰਮ ਕੀਤਾ ਹੈ। ਪਹਿਲੇ ਵਿਸ਼ਵ-ਯੁਧ (1919) ਵਿਚ ਆਪ ਮੱਧ-ਪੂਰਬ (ਮਿਡਲ-ਈਸਟ) ਦੇ ਮੈਦਾਨੇ-ਜੰਗ ਵਿਚ ਸਨ । ਫਿਰ ਆਪ ਅਬਾਦਾਨ (ਈਰਾਨ) ਵਿਚ ਵਸ ਗਏ, ਜਿਥੇ ਉਨ੍ਹਾਂ ਦਾ ਮੇਲ ਸਰ ਆਰਨਲਡ ਟੀ. ਵਿਲਸਨ ਨਾਲ ਹੋਇਆ। ਉਹ ਉਸ ਸਮੇਂ ਆਪਣੀ ਪੁਸਤਕ 'Bibliography of Persia' ਦੀ ਤਿਆਰੀ ਵਿਚ ਰੁਝਾ ਹੋਇਆ ਸੀ। ਉਸਨੇ ਸਰਦਾਰ ਗੰਡਾ ਸਿੰਘ ਜੀ ਨੂੰ ਅੰਗ੍ਰੇਜ਼ੀ ਦੇ ਕਈ ਪਰਚਿਆਂ (Journals) ਅਤੇ ਜਥੇਬੰਦੀਆਂ ਦੀ ਜਾਣਕਾਰੀ ਦਿਤੀ ਜੋ ਪੂਰਬੀ ਸੰਸਕ੍ਰਿਤੀ ਦੀ ਖੋਜ ਵਿਚ ਰੁਝੀਆਂ ਹੋਈਆਂ ਸਨ। ਗੰਡਾ ਸਿੰਘ ਨੇ ਇੰਗਲੈਂਡ ਅਤੇ ਹੋਰ ਯੂਰਪੀ ਦੇਸ਼ਾਂ ਦੀ ਦੂਰ ਦੂਰ ਤਕ ਯਾਤਰਾ ਕੀਤੀ।

ਵੱਖ-ਵੱਖ ਭਾਸ਼ਾਵਾਂ ਦਾ ਗਿਆਨ ਹਾਸਲ ਕਰਨ ਅਤੇ ਇਤਿਹਾਸ ਵਿਚ ਗੰਡਾ ਸਿੰਘ ਦੀ ਵਿਸ਼ੇਸ਼ ਰੁਚੀ ਸੀ । ਬਚਪਨ ਵਿਚ ਹੀ ਉਨ੍ਹਾਂ ਨੇ ਆਪਣੀ ਪਿਡ ਦੀ ਮਸੀਤ ਵਿਚੋਂ ਅਰਬੀ ਸਿੱਖ ਲਈ। ਮੁਸਲਮਾਨਾਂ ਦੇ ਧਰਮ-ਗਰੰਥ ਕੁਰਾਨ ਦੇ ਕਈ ਅਧਿਆਇ ਪੜ੍ਹ ਲਏ। ਉਨ੍ਹਾਂ ਨੇ ਉਰਦੂ ਅਤੇ ਫ਼ਾਰਸੀ ਵੀ ਸਿੱਖ ਲਈ। ਹਾਈ ਸਕੂਲ ਵਿਚ ਉਨ੍ਹਾਂ ਨੇ ਹਿੰਦੀ ਅਤੇ ਸੰਸਕ੍ਰਿਤ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕੀਤਾ। ਉਨ੍ਹਾਂ ਨੇ ਤੀਜੇ ਅਫ਼ਗਾਨ ਯੁਧ ਸਮੇਂ, ਪੇਸ਼ਾਵਰ ਵਿਚ, ਪਸ਼ਤੋ ਬੋਲੀ

ਵਿਚ ਆਰਮੀ ਸਰਟੀਫੀਕੇਟ ਐਗਜ਼ਾਮੀਨੇਸ਼ਨ' ਪਾਸ ਕੀਤਾ। ਇਰਾਕ ਅਤੇ ਇਰਾਨ ਵਿਚ ਰਹਿਣ ਸਮੇਂ ਉਨ੍ਹਾਂ ਨੇ ਅਰਬੀ ਅਤੇ ਫਾਰਸੀ ਬੋਲੀਆਂ ਵਿਚ ਹੋਰ ਮੁਹਾਰਤ ਪ੍ਰਾਪਤ ਕਰ ਲਈ। ਯੂਰਪੀ ਦੇਸ਼ਾਂ ਵਿਚਲੇ ਥੋੜ੍ਹ-ਚਿਰੇ ਨਿਵਾਸ ਸਮੇਂ ਉਨ੍ਹਾਂ ਨੇ ਜਰਮਨ ਅਤੇ ਫ੍ਰੈਂਚ ਭਾਸ਼ਾਵਾਂ ਸਿੱਖ ਲਈਆਂ। ਅਠਾਰਵੀਂ ਸਦੀ ਦੇ ਦਸਤਾਵੇਜ਼ਾਂ ਦੇ ਅਧਿਐਨ ਦੀ ਖਾਤਰ ਉਨ੍ਹਾਂ ਨੇ ਮਰਾਠੀ ਵੀ ਸਿੱਖ ਲਈ।

ਸੰਨ 1930 ਵਿਚ ਸ: ਗੰਡਾ ਸਿੰਘ ਨੇ ਲਾਹੌਰ ਤੋਂ ਨਿਕਲਣ ਵਾਲੇ ਮਾਸਿਕ-ਪੱਤਰ "ਫੁਲਵਾੜੀ" ਦੇ ਸੰਪਾਦਕ ਦਾ ਅਹੁਦਾ ਸੰਭਾਲ ਲਿਆ ਅਤੇ ਅੰਮ੍ਰਿਤਸਰ ਦੇ ਖਾਲਸਾ ਕਾਲਜ ਵਿਚ ਪੜ੍ਹਾਉਣ ਅਤੇ ਖੋਜ ਦਾ ਕੰਮ ਆਰੰਭ ਕਰ ਦਿਤਾ। ਉਥੇ ਉਨ੍ਹਾਂ ਨੇ ਸੰਨ 1931 ਵਿਚ 'ਸਿੱਖ ਹਿਸਟਰੀ ਰੀਸਰਚ ਡੀਪਾਰਟਮੈਂਟ' ਦੀ ਬੁਨਿਆਦ ਰਖੀ। ਖਾਲਸਾ ਕਾਲਜ ਵਿਚ ਸੇਵਾ ਕਰਦਿਆਂ ਹੋਇਆਂ ਆਪ ਨੇ ਸਿੱਖ-ਇਤਿਹਾਸ ਉਤੇ ਕਈ ਪੁਸਤਕਾਂ ਲਿਖੀਆਂ ਤੇ ਪ੍ਰਕਾਸ਼ਤ ਕੀਤੀਆਂ। ਗਰਮੀਆਂ ਦੀਆਂ ਛੁਟੀਆਂ ਵਿਚ ਆਪ ਇਤਿਹਾਸਕ ਸਮੱਗਰੀ ਇਕੱਤਰ ਕਰਨ ਲਈ ਦੇਸ-ਰਟਨ ਕਰਦੇ ਸਨ।

ਆਪ ਨੇ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਤੋਂ ਐਮ. ਏ. ਦੀ ਡਿਗਰੀ ਹਾਸਲ ਕੀਤੀ। ਅਹਿਮਦ ਸ਼ਾਹ ਦੁਰਾਨੀ ਉਤੇ ਖੋਜ ਕਰਕੇ ਆਪ ਨੇ ਸੰਨ 1954 ਵਿਚ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਤੋਂ ਪੀ. ਐਚ. ਡੀ. ਦੀ ਡਿਗਰੀ ਪ੍ਰਾਪਤ ਕੀਤੀ। ਮਗਰੋਂ ਜਾ ਕੇ ਸੰਨ 1964 ਵਿਚ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਨੇ ਵੀ ਆਪ ਨੂੰ ਡੀ. ਲਿਟ. ਦੀ ਡਿਗਰੀ ਨਾਲ ਸਨਮਾਨਿਆ।

ਦੇਸ਼ ਦੀ ਆਜ਼ਾਦੀ ਮਗਰੋਂ ਆਪ ਪੈਪਸੂ ਦੇ ਪੰਜਾਬੀ ਡਿਪਾਰਟਮੈਂਟ ਦੇ ਡਾਇਰੈਕਟਰ ਆਫ਼ ਆਰਕਾਇਵਜ਼ ਥਾਪੇ ਗਏ ਤੇ ਇਸ ਪਦਵੀ ਤੇ ਸੰਨ 1950 ਤੋਂ 1956 ਤਕ ਰਹਿ ਕੇ ਆਪ ਨੇ ਦੇਸ਼ ਤੇ ਕੌਮ ਦੀ ਮਹਾਨ ਸੇਵਾ ਕੀਤੀ।

ਪਟਿਆਲੇ ਦੀ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਦੇ ਸਮਾਗਮ ਸਮੇਂ ਆਪ ਨੇ ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਰਾਜ ਨਾਲ ਸੰਬੰਧਿਤ ਬਹੁਤ ਸਾਰਾ ਇਤਿਹਾਸਕ ਸਮਾਨ ਇੰਗਲੈਂਡ ਤੋਂ ਮੰਗਵਾਇਆ ਅਤੇ ਉਸਦੀ ਪ੍ਰਦਰਸ਼ਨੀ ਕੀਤੀ।

ਡਾਕਟਰ ਗੰਡਾ ਸਿੰਘ ਜੀ ਕਈ ਜਗਤ ਪ੍ਰਸਿੱਧ ਇਤਿਹਾਸਕਾਰ ਸੁਸਾਇਟੀਆਂ, ਜਿਵੇਂ ਕਿ ਏਸ਼ੀਆਟਿਕ ਸੁਸਾਇਟੀ ਕਲਕੱਤਾ, ਰਾਇਲ ਏਸ਼ੀਆਟਿਕ ਸੁਸਾਇਟੀ ਆਫ਼ ਗ੍ਰੇਟ ਬ੍ਰਿਟੇਨ ਐਂਡ ਆਇਰਲੈਂਡ, ਰਾਇਲ ਸੈਂਟਰਲ ਏਸ਼ੀਅਨ ਸੁਸਾਇਟੀ, ਬ੍ਰਿਟਿਸ਼ ਮਿਊਜ਼ੀਅਮ ਸੁਸਾਇਟੀ ਲੰਡਨ ਅਤੇ ਇੰਡੀਅਨ ਹਿਸਟਰੀ ਕਾਂਗਰਸ ਆਦਿ ਨਾਲ ਸੰਬੰਧਤ ਸਨ।

ਨੌਕਰੀ ਤੋਂ ਰੀਟਾਇਰ ਹੋਣ ਮਗਰੋਂ ਵੀ ਡਾਕਟਰ ਸਾਹਿਬ ਆਪਣੇ ਕੰਮ ਵਲੋਂ ਰੀਟਾਇਰ ਨਹੀਂ ਹੋਏ, ਸਗੋਂ ਪੂਰੀ ਲਗਨ ਨਾਲ ਇਤਿਹਾਸਕ ਖੋਜ ਵਿਚ ਰੁੱਝੇ ਰਹੇ। ਆਪ ਨੇ ਭਾਰਤ ਸਰਕਾਰ ਲਈ 'ਬਿਬਲਿਓਗ੍ਰਾਫ਼ੀ ਆਫ਼ ਪੰਜਾਬੀ ਲਿਟਰੇਚਰ' ਅਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ, ਲਈ 'ਏ ਬਿਬਲਿਓਗ੍ਰਾਫ਼ੀ ਆਫ਼ ਪੰਜਾਬ' ਨਾਮ ਦੀਆਂ ਪੁਸਤਕਾਂ ਲਿਖੀਆਂ।

ਡਾਕਟਰ ਗੰਡਾ ਸਿੰਘ ਜੀ ਇਤਿਹਾਸਕ ਖੋਜ ਦੇ ਖੇਤਰ ਵਿਚ ਸਿੱਖ ਪੰਥ ਦੀ ਵੱਡਮੁੱਲੀ ਸੇਵਾ ਨਿਬਾਹੁੰਦੇ ਹੋਏ 27 ਦਸੰਬਰ, ਸੰਨ 1987 ਵਿਚ ਅਕਾਲ ਚਲਾਣਾ ਕਰ ਗਏ। ਸਿੱਖ ਪੰਥ, ਉਹਨਾਂ ਵਲੋਂ ਕੀਤੀ ਸੇਵਾ ਲਈ ਸਦਾ ਰਿਣੀ ਰਹੇਗਾ।

---

# ਮਹਾਂਕਵੀ ਭਾਈ ਸੰਤੋਖ ਸਿੰਘ ਜੀ

ਭਾਈ ਸੰਤੋਖ ਸਿੰਘ ਦੇ ਪਿਤਾ ਦਾ ਨਾਂ ਸ: ਦੇਵਾ ਸਿੰਘ ਸੀ ਤੇ ਮਾਤਾ ਦਾ ਰਜਾਦੀ ਜਾਂ ਰਾਜ ਦੇਵੀ। ਉਹ ਕਹੀ ਜਾਂਦੀ ਛੀਂਬੇ ਜਾਤ ਦੇ ਨਾਲ ਸਬੰਧ ਰਖਦੇ ਸਨ। ਪਿੰਡ ਉਨ੍ਹਾਂ ਦਾ ਨੂਰਦੀ, ਜ਼ਿਲ੍ਹਾ ਅੰਮ੍ਰਿਤਸਰ, (ਤਰਨਤਾਰਨ ਤੋਂ ਤਿੰਨ ਮੀਲ ਦੱਖਣ ਪੱਛਮ ਵਲ) ਸੀ, ਜਿਥੇ ਉਨ੍ਹਾਂ ਦਾ ਪਰਵਾਰ ਰਹਿੰਦਾ ਸੀ। ਉਨ੍ਹਾਂ ਦਾ ਜਨਮ ਵੀ ਏਥੇ ਹੀ ਹੋਇਆ · ਜਨਮ ਦੀ ਤਾਰੀਖ ਹਾਲੇ ਤਕ ਨਿਸ਼ਚਿਤ ਨਹੀਂ ਹੋ ਸਕੀ। ਅਨੁਮਾਨ ਹੈ ਕਿ ਉਨ੍ਹਾਂ ਦਾ 'ਜਨਮ ਸੰਮਤ 1844 ਬਿ. ਦੇ ਪਹਿਲੇ ਸਾਵਣ (ਸਤੰਬਰ 1787) ਨੂੰ ਹੋਇਆ ਸੀ।

ਭਾਈ ਸੰਤੋਖ ਸਿੰਘ ਦੇ ਪਿਤਾ ਵਿਦਵਾਨ ਪੁਰਸ਼ ਸਨ। ਗੁਰਬਾਣੀ ਵਿਚ ਉਨ੍ਹਾਂ ਦਾ ਦਰਿੜ ਭਰੋਸਾ ਸੀ ਅਤੇ ਨਿਰਮਲੇ ਸਾਧੂਆਂ ਨਾਲ ਉਨ੍ਹਾਂ ਦਾ ਚੰਗਾ ਮੇਲ ਮਿਲਾਪ ਸੀ। ਉਨ੍ਹਾਂ ਦੀ ਹਾਰਦਿਕ ਇੱਛਾ ਸੀ ਕਿ ਉਨ੍ਹਾਂ ਦਾ ਬੇਟਾ ਪੜ੍ਹ ਲਿਖ ਕੇ ਵਿਦਵਾਨ ਬਣੇ। ਇਸ ਲਈ ਚੰਗੀ ਕੋਸ਼ਿਸ਼ ਕਰ ਕੇ ਉਨ੍ਹਾਂ ਨੇ ਉਸ ਦੀ ਸਿਖਿਆ ਦਾ ਪ੍ਰਬੰਧ ਕੀਤਾ ਅਤੇ ਉਸ ਨੂੰ ਉਸ ਸਮੇਂ ਦੇ ਪ੍ਰਸਿਧ ਵਿਦਵਾਨ ਅੰਮ੍ਰਿਤਸਰ ਨਿਵਾਸੀ ਗਰੰਥੀ ਸ੍ਰੀ ਹਰਿਮੰਦਰ ਸਾਹਿਬ ਭਾਈ ਸੰਤ ਸਿੰਘ ਦੀ ਸੇਵਾ ਵਿਚ ਪੜ੍ਹਨ ਲਈ ਬਿਠਾ ਦਿਤਾ। ਭਾਈ ਸੰਤ ਸਿੰਘ ਸਚਮੁਚ ਹੀ ਸੰਤ ਸੁਭਾ ਅਤੇ ਈਸ਼ਵਰ ਭਗਤੀ ਵਿਚ ਲਿਵਲੀਨ ਰਹਣ ਵਾਲੇ ਵਿਦਵਾਨ ਤੇ ਗੁਰਬਾਣੀ ਦੇ ਮਹਾਨ ਗਿਆਤਾ ਸਨ। ਸੰਮਤ 1865 ਵਿਚ ਭਾਈ ਸਾਹਿਬ ਨੇ ਕਾਂਸ਼ੀ ਵਿਖੇ ਜਾ ਕੇ ਵੇਦਾਂ-ਸ਼ਾਸਤ੍ਰਾਂ ਅਤੇ ਕਾਵਿ-ਪਿੰਗਲ ਆਦਿ ਦੀ ਵਿਦਿਆ ਵੀ ਪ੍ਰਾਪਤ ਕੀਤੀ ਸੀ।

ਭਾਈ ਸੰਤ ਸਿੰਘ ਨੂੰ ਭਾਰਤ ਦੇ ਪ੍ਰਾਚੀਨ ਗਰੰਥਾਂ ਦਾ ਵੀ ਚੋਖਾ ਗਿਆਨ ਸੀ ਅਤੇ ਉਨ੍ਹਾਂ ਨੇ 'ਰਾਮ ਚਰਿਤ੍ਰ ਮਾਨਸ' ਦਾ ਬਰਿਜ ਭਾਸ਼ਾ ਵਿਚ ਅਨੁਵਾਦ ਵੀ ਕੀਤਾ। ਉਨ੍ਹਾਂ ਦੇ ਆਸਰੇ ਵਿਚ ਸੰਤੋਖ ਸਿੰਘ ਨੇ ਭਾਸ਼ਾ (ਸੰਸਕ੍ਰਿਤ, ਹਿੰਦੀ, ਪੰਜਾਬੀ) ਕਾਵਿ, ਕਾਵਿ-ਸ਼ਾਸ਼ਤਰ, ਵੇਦਾਂਤ ਤੇ ਗੁਰਬਾਣੀ ਆਦਿ ਦਾ ਗੰਭੀਰ ਅਧਿਐਨ ਕੀਤਾ।

ਸੰਤੋਖ ਸਿੰਘ ਨੇ ਲਗਪਗ 15 ਸਾਲ ਗਿਆਨੀ ਸੰਤ ਸਿੰਘ ਜੀ ਦੇ ਕੋਲ ਸਿਖਿਆ ਅਰਥ ਗੁਜ਼ਾਰੇ। ਉਸ ਪਿਛੋਂ ਉਹ ਬੂੜੀਆਂ (ਅੰਬਾਲੇ ਜ਼ਿਲੇ ਵਿਚ) ਜਗਾਧਰੀ ਤੋਂ 3 ਮੀਲ ਪੂਰਬ ਵੱਲ) ਚਲੇ ਗਏ, ਜਿਥੇ ਉਹ ਸੁਤੰਤਰ ਰੂਪ ਵਿਚ ਕਾਵਿ ਰਚਨਾ ਕਰਨ ਲੱਗੇ। ਲਗਪਗ ਸਮਤ 1857 ਤੋਂ 1877 ਤਕ ਉਹ ਏਥੇ

ਹੀ ਟਿਕੇ ਰਹੇ। ਏਥੇ ਜਗਾਧਰੀ ਵਿਚ ਰੁਹੀਲੇ ਗੋਤ ਦੀ ਇਕ ਲੜਕੀ ਰਾਮ ਕੌਰ ਨਾਲ ਉਨ੍ਹਾਂ ਦਾ ਵਿਆਹ ਹੋਇਆ। ਭਾਈ ਸੰਤੋਖ ਸਿੰਘ ਦੇ ਨਾਂ ਤੇ ਦੋ ਕਬਿਤ ਬੂੜੀਏ ਵਿਚ ਪ੍ਰਸਿਧ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਥੇ ਉਨ੍ਹਾਂ ਦੀ ਆਰਥਕ ਹਾਲਤ ਚੰਗੀ ਨਹੀਂ ਸੀ। ਇਨ੍ਹਾਂ ਵਿਚੋਂ ਇਕ ਕਬਿਤ ਏਥੇ ਦਿੱਤਾ ਜਾਂਦਾ ਹੈ :—

ਛੂਟਯੋ ਹੈ ਪ੍ਰਾਕ੍ਰਮ ਔ ਬਿਸਰਯੋ ਹੈ ਨੇਮ ਧਰਮ
ਐ ਖੋਈ ਹਯਾਉ ਸੂਮ ਅਤਿ ਦੁਖ ਪਾਈਯਤਿ ਹੈ।
ਘਰ ਕੇ ਰੁਸਾਨੇ ਸਭ ਅਪਨੇ ਭਏ ਬਿਗਾਨੇ
ਨਾਰੀ ਦੇਤ ਤਾਨੇ ਸੁਨ ਸਿਰ ਨਿਆਈਯਤਿ ਹੈ।
ਮਿਤ੍ਰ ਹੂੰ ਛੁਪਾਨੇ ਨੈਨ, ਸੂਧੇ ਹੂੰ ਨ ਬੋਲੇ ਬੈਨ।
ਮਨ ਮੈ ਨ ਧਰੈ ਜਾ ਕੇ ਢਿਗ ਜਾਈਯਤਿ ਹੈ।
ਦੁਆਰ ਪੈ ਕਰਜ਼ਦਾਰ ਠਾਂਢੇ ਮੁਖ ਦੇਤਿ ਗਾਰ
ਬਿਨਾਂ ਰੋਜ਼ਗਾਰ ਰੋਜ਼ ਗਾਰ ਖਾਇਯਤਿ ਹੈ।

ਇਕ ਪਾਸੇ ਆਰਥਿਕ ਤੰਗੀ ਦਾ ਜ਼ੋਰ ਸੀ, ਦੂਜੇ ਪਾਸੇ ਉਹ ਸਿੱਖ ਗੁਰੂਆਂ ਦੇ ਜੀਵਨ ਬਿਰਤਾਂਤ ਇਕੱਤਰ ਕਰਨ ਲਈ ਉਤਾਵਲੇ ਸਨ। ਇਸ ਲਈ ਉਨ੍ਹਾਂ ਨੇ 1877 ਵਿਚ ਬੂੜੀਆ ਛੱਡ ਦਿੱਤਾ ਅਤੇ ਲਗਪਗ ਚਾਰ ਵਰ੍ਹੇ ਉਹ ਕਰਤਾਰਪੁਰ ਖਿਆਲਾ, ਬਾਰਨੇ ਹੜਪਾਇਆ, ਬੜੀ ਬਦਰਪੁਰ, ਮੁਕੰਦਪੁਰ, ਰਾਣੀਪੁਰ, ਰਾਏਪੁਰ, ਚਿਹਕਾਂ, ਠਸਕਾਂ ਆਦਿ ਸਥਾਨਾਂ ਤੇ ਘੁੰਮਦੇ ਰਹੇ।

ਇਸ ਵਿਚਕਾਰ ਕੁਝ ਸਮੇਂ ਲਈ ਪਟਿਆਲੇ ਵੀ ਰਹੇ। ਪਟਿਆਲਾ ਪਤਿ ਮਹਾਰਾਜਾ ਕਰਮ ਸਿੰਘ ਨੇ ਉਨ੍ਹਾਂ ਨੂੰ ਆਪਣੇ ਕੋਲ ਬੜੇ ਸਤਿਕਾਰ ਨਾਲ ਰੱਖਿਆ। ਸੰਮਤ 1882 ਵਿਚ ਉਨ੍ਹਾਂ ਦੀ ਮਸ਼ਹੂਰੀ ਸੁਣ ਕੇ ਕੈਥਲ ਦੇ ਰਾਜੇ ਭਾਈ ਉਦੈ ਸਿੰਘ ਨੇ ਉਨ੍ਹਾਂ ਨੂੰ ਆਪਣੇ ਕੋਲ ਸੱਦ ਲਇਆ ਅਤੇ ਰਾਜ-ਕਵੀ ਨਿਯੁਕਤ ਕੀਤਾ। ਇਸ ਪਿਛੋਂ ਜੀਵਨ ਦੇ ਅੰਤਿਮ ਦਿਨਾਂ ਤੀਕ ਉਹ ਉਥੇ ਹੀ ਸੁਖ ਨਾਲ ਰਹਿੰਦੇ ਰਹੇ। ਕੱਤਕ ਦੀ ਇਕਾਦਸ਼ੀ ਸੰਮਤ 1900 ਨੂੰ ਕੈਥਲ ਵਿਚ ਹੀ ਉਨ੍ਹਾਂ ਦਾ ਦੇਹਾਂਤ ਹੋਇਆ। ਉਨ੍ਹਾਂ ਦੇ ਕੁਝ ਵੰਸ਼ਜ ਅਜੇ ਵੀ ਉਥੇ ਵੀ ਵਸ ਰਹੇ ਹਨ, ਅਤੇ ਕੁਝ ਪਟਿਆਲੇ ਵਿਚ ਵੀ ਹਨ।

## ਸ਼ਖਸੀਅਤ

ਭਾਈ ਸੰਤੋਖ ਸਿੰਘ ਇਕ ਵਿਸ਼ਾਲ ਗਿਆਨਵਾਨ ਅਤੇ ਵਿਦਵਾਨ ਪੁਰਸ਼ ਸਨ ਜਿਨ੍ਹਾਂ ਨੇ ਕਾਵਿ ਤੋਂ ਛੁਟ ਦਰਸ਼ਨ ਜੋਤਿਸ਼ ਰਾਜਨੀਤੀ, ਸ਼ਾਸਤਰ-ਵਿਦਿਆ, ਘੋੜ ਸਵਾਰੀ, ਵੈਦਿਕ, ਸੰਗੀਤ ਆਦਿ ਵਿਸ਼ਿਆਂ ਤੇ ਵੀ ਆਪਣੀ ਲੇਖਣੀ ਦਾ ਚਮਤਕਾਰ ਦਿਖਾਇਆ ਹੈ। ਉਨ੍ਹਾਂ ਦਾ ਅਧਿਐਨ ਬੜਾ ਗੰਭੀਰ ਅਤੇ ਤਬੀਅਤ ਬੜੀ ਕਾਵਿਮਈ ਸੀ, ਤਾਂ ਹੀ ਤਾਂ ਉਨ੍ਹਾਂ ਨੇ ਮਹਾਂਭਾਰਤ, ਰਾਮਾਇਣ, ਪੁਰਾਣ

ਆਦਿ ਗਰੰਥਾਂ ਵਿਚੋਂ ਵੀ ਅਨੇਕਾਂ ਉਦਾਹਰਣ ਦਿਤੇ ਹਨ। ਹਿੰਦੀ ਦੇ ਅਨੇਕ ਪ੍ਰਸਿੱਧ ਕਵੀਆਂ ਦੇ ਪ੍ਰਸੰਗਾਂ ਦੀ ਛਾਪ ਦੀ ਇਨ੍ਹਾਂ ਦੇ ਕਾਵਿ ਵਿਚ ਸਾਫ ਦਿਸਦੀ ਹੈ। ਸਿੱਖ ਅਤੇ ਮੁਗ਼ਲ ਇਤਿਹਾਸ ਦਾ ਇਨ੍ਹਾਂ ਨੂੰ ਵਿਸਤਰਿਤ ਗਿਆਨ ਸੀ। ਉਸੇ ਦੇ ਅਧਾਰ ਤੇ ਇਨ੍ਹਾਂ ਨੇ 'ਨਾਨਕ ਪ੍ਰਕਾਸ਼' ਅਤੇ 'ਸੂਰਜ ਪ੍ਰਕਾਸ' ਦੀ ਰਚਨਾ ਕੀਤੀ। ਵੇਦਾਂਤ ਤੇ ਉਨ੍ਹਾਂ ਦਾ ਏਨਾਂ ਅਧਿਕਾਰ ਸੀ ਕਿ ਉਨ੍ਹਾਂ ਨੇ ਭਗਤੀ ਕਰਮਯੋਗ ਆਦਿ ਦਾ ਬੜਾ ਵਿਸਥਾਰ ਪੂਰਬਕ ਵਿਵੇਚਨ ਕੀਤਾ ਅਤੇ ਆਦਿ ਗਰੰਥ, ਦਸਮ ਗਰੰਥ ਅਤੇ ਭਾਈ ਗੁਰਦਾਸ ਆਦਿ ਦੇ ਹਵਾਲੇ ਦੇਂਦਿਆਂ ਹੋਇਆਂ ਗੁਰਮਤ ਦੇ ਦਾਰਸ਼ਨਿਕ ਦ੍ਰਿਸ਼ਟੀਕੋਣ ਦਾ ਵੀ ਪ੍ਰਤਿਪਾਦਨ ਕੀਤਾ। ਛੰਦ ਅਤੇ ਅਲੰਕਾਰ ਸ਼ਾਸਤਰ ਤੇ ਵੀ ਇਨ੍ਹਾਂ ਦਾ ਪੂਰਣ ਅਧਿਕਾਰ ਇਨ੍ਹਾਂ ਦੀਆਂ ਕਾਵਿ ਰਚਨਾਵਾਂ ਵਿਚ ਦੇਖਿਆ ਜਾ ਸਕਦਾ ਹੈ। ਸੰਸਕ੍ਰਿਤ, ਹਿੰਦੀ ਤੇ ਪੰਜਾਬੀ ਦੇ ਤਾਂ ਉਹ ਮਹਾਨ ਪੰਡਿਤ ਹੈ ਹੀ ਸਨ, ਇਸ ਤੋਂ ਇਲਾਵਾ ਅਰਬੀ, ਫਾਰਸੀ ਪਹਾੜੀ ਤੇ ਹਿੰਦੀ ਆਦਿ ਭਾਸ਼ਾਵਾਂ ਉਤੇ ਵੀ ਉਨ੍ਹਾਂ ਦਾ ਚੋਖਾ ਵਸੀਕਾਰ ਸੀ। ਆਤਮ ਪੁਰਾਣ, ਬਾਲਮੀਕ ਰਾਮਾਇਣ ਅਤੇ ਅਮਰਕੋਸ਼ ਦਾ ਹਿੰਦੀ ਅਨੁਵਾਦ ਉਨ੍ਹਾਂ ਦੇ ਸੰਸਕ੍ਰਿਤ ਗਿਆਨ ਦੀ ਸਾਖੀ ਭਰਦਾ ਹੈ।

ਇਸ ਵਿਦਵਤਾ ਦੇ ਨਾਲ ਹੀ ਉਨ੍ਹਾਂ ਵਿਚ ਸੂਖਮ ਨਿਰੀਖਣ, ਤੀਬਰ ਯਾਦ-ਸ਼ਕਤੀ ਤੇ ਖੋਜਾਤਮਕ ਪ੍ਰਵਿਰਤੀ ਵੀ ਸੀ। ਤਦੇ ਹੀ ਤਾਂ ਉਹ ਅਨੇਕ ਅਸਥਾਨਾਂ ਤੇ ਖਿਲਰੇ ਪਏ ਸਿੱਖ ਗੁਰੂ ਸਾਹਿਬਾਂ ਦੇ ਇਤਿਹਾਸ ਨੂੰ ਸਿਲਸਿਲੇ ਵਾਰ ਲਿਖ ਸਕੇ। ਉਨ੍ਹਾਂ ਦੀ ਬੁਧ ਏਨੀ ਤਿੱਖੀ ਸੀ ਕਿ ਉਨ੍ਹਾਂ ਨੇ ਅਨੇਕਾਂ ਵਿਦਵਾਨਾਂ ਨੂੰ ਬਹਿਸ ਵਿਚ ਹਾਰ ਦਿੱਤੀ। ਉਨ੍ਹਾਂ ਦੀਆਂ ਇਨ੍ਹਾਂ ਜਿਤਾਂ ਦਾ ਬੜਾ ਚਰਚਾ ਹੋਇਆ। ਜਿਸ ਤਰ੍ਹਾਂ ਰੁੱਖ ਫ਼ਲਾਂ ਨਾਲ ਲੱਦੇ ਜਾਣ ਤੇ ਝੁਕ ਜਾਂਦੇ ਹਨ, ਉਸੇ ਤਰ੍ਹਾਂ ਸਿਆਣੇ ਪੁਰਸ਼ ਵਿਦਵਤਾ ਪ੍ਰਾਪਤ ਕਰ ਕੇ ਨਿਮਰਤਾ ਭਰਪੂਰ ਹੋ ਜਾਂਦੇ ਹਨ। ਭਾਈ ਸੰਤੋਖ ਸਿੰਘ ਏਨਾ ਪ੍ਰਤਿਭਾ ਸੰਪੰਨ ਕਵੀ ਤੇ ਸੁਤੰਤਰ ਵਿਦਵਾਨ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਮੰਦ-ਬੁਧ ਤੇ ਸਮਰੱਥਾ-ਹੀਣ ਦਸ ਕੇ ਆਪਣੇ ਦੋਸ਼ਾਂ ਨੂੰ ਮਾਤ ਕਰਦੀ ਪ੍ਰਾਰਥਨਾ ਕਰਦੇ ਹਨ। ਨਿਮਰਤਾ ਤੇ ਨਿਰਅਭਿਮਾਨਤਾ ਨੂੰ ਇਕ ਵੱਡਾ ਗੁਣ ਸਮਝਦੇ ਹਨ, ਜਿਸ ਦਾ ਮਹੱਤਵ ਉਨ੍ਹਾਂ ਨੇ ਇਸ ਪ੍ਰਕਾਰ ਵਰਣਿਨ ਕੀਤਾ ਹੈ :

ਜਥਾ ਫੁਹਾਰੇ ਕੋ ਜਲ ਹੇਰੇ। ਜਿਤੋ ਨੀਵ ਚਢਿ ਤਿਤੋ ਉਚੇਰੇ।
ਧੂਰ ਸਰਬ ਕੇ ਪਾਇਨ ਤਰੇ। ਇਸ ਗੁਨ ਤੇ ਸਭ ਕੇ ਸਿਰ ਚਰੇ।
ਕਰ ਅੰਗੁਰੀ ਜਿਨ ਛੋਟਿ ਕਹਾਯੋ। ਰਚਿਤ ਵਿਭੂਸ਼ਨ ਤਿਸ ਕੇ ਪਾਯੋ।
ਸਭ ਤਰੁ ਤੇ ਛੋਟਾ ਤਰੁ ਚੰਦਨ। ਕਰਹਿ ਸੁਗੰਧਿਤ ਨਿਕਟ ਜਿ ਬ੍ਰਿੰਦਨ।
ਜੇਤਿਕ ਊਚੇ ਪਦ ਅਭਿਲਾਖਹਿ। ਤੇਤਿਕ ਨਿਮ੍ਰਿ ਅਪਨੋ ਮਨ ਰਾਖਹਿ।
ਸਭ ਤੇ ਅਧਿਕ ਬਿਸ਼ਨ ਬਡ਼ਿਆਇ। ਤਿਸ ਸਭ ਤੇ ਮਨ ਨਿਮ੍ਰਿ ਸਦਾਇ।
ਭ੍ਰਿਗ ਲਾਭ ਸਹਿ ਨਿਮ੍ਰਿ ਹੋਈ। ਤਾਂਡਵ ਮਖ ਨਹਿ ਰਿਸਿ ਪਦ ਖੋਈ।
ਅਪਰ ਜਿ ਧਰਮ ਧਰਤਿ ਭਗਵਾਨ, ਹੁਈ ਨਿਮ੍ਰਿ ਹੰਕਾਰ ਨ ਠਾਨ।
(ਗੁ ਪ੍ਰ: ਸੂ. ਮ. 5 ਅੰਸ 46/13 17)

ਉਹ ਖੁਦ ਨੂੰ ਸਿੱਖਾਂ ਦਾ ਸੇਵਕ, ਦਾਸ, ਸਿੱਖਾਂ ਦੀ ਚਰਣ-ਰਜ ਦਾ ਜਾਚਕ ਕਹਿੰਦੇ ਸਨ। ਉਹ ਮਿਹਨਤੀ ਤੇ ਦਰਿੜ੍ਹ ਇਰਾਦੇ ਦੇ ਵਿਅਕਤੀ ਸਨ। ਕੋਈ ਵੀ ਸਦਮਾ ਜਾਂ ਹਾਦਸਾ ਉਹਨਾਂ ਨੂੰ ਆਪਣੇ ਨਿਸ਼ਚੇ ਤੋਂ ਡੁਲਾ ਨਹੀਂ ਸੀ ਸਕਦਾ। 'ਸੂਰਜ ਪ੍ਰਕਾਸ਼' ਲਿਖਦਿਆਂ ਹੋਇਆਂ ਇਨ੍ਹਾਂ ਨੂੰ ਮੁਸ਼ਕਲਾਂ ਦੇ ਪਹਾੜ ਨਾਲ ਮੁਕਾਬਲਾ ਕਰਨਾ ਪਇਆ, ਏਥੋਂ ਤਕ ਕਿ ਉਨ੍ਹਾਂ ਦੀ ਸਿਹਤ ਵੀ ਜਵਾਬ ਦੇ ਗਈ ਸੀ, ਦੁਸ਼ਟ ਬਿਰਤੀ ਵਾਲਿਆਂ ਨੇ ਉਨ੍ਹਾਂ ਦੇ ਰਚਨਾ ਦੇ ਕੰਮ ਵਿਚ ਹਰ ਪ੍ਰਕਾਰ ਦੀਆਂ ਰੁਕਾਵਟਾਂ ਪਾਉਣ ਦਾ ਕੁਕਰਮ ਵੀ ਰੱਜ ਕੇ ਕੀਤਾ। ਫੇਰ ਵੀ ਉਨ੍ਹਾਂ ਆਤਮ-ਵਿਸ਼ਵਾਸ, ਅਤੁਟ ਹੌਂਸਲੇ ਤੇ ਅਪਾਰ ਧੀਰਜ ਨਾਲ ਆਪਣੇ ਕੰਮ ਨੂੰ ਸੰਪੂਰਨ ਕਰ ਕੇ ਹੀ ਦਮ ਲਇਆ। ਕੈਥਲ ਵਿਚ ਜਿਸ ਵੇਲੇ ਗੜਬੜ ਮਚੀ ਹੋਈ ਸੀ, ਉਸ ਵੇਲੇ ਵੀ ਉਹ ਨਿਰਵਿਘਨ ਆਪਣੇ ਰਚਨਾ-ਕਾਰਜ ਵਿਚ ਪ੍ਰਵਿਰਤ ਰਹੇ।

ਵਿਦਵਾਨ ਹੋਣ ਦੇ ਨਾਲ ਨਾਲ ਉਹ ਹਿੰਮਤੀ, ਮਿਹਨਤੀ ਉਦਾਰ, ਨਿਮਰ, ਨਿਰਭੈ, ਨਿਆਂ ਪ੍ਰੇਮੀ, ਸਮਦਰਸ਼ੀ, ਤਿਆਗਸ਼ੀਲ ਤੇ ਪਰਉਪਕਾਰੀ ਵਿਅਕਤੀ ਸਨ। ਉਹ ਕਲਾਕਾਰ, ਯੁਗ-ਦ੍ਰਿਸ਼ਟਾ ਤੇ ਯੁਗ-ਸ੍ਰਿਸ਼ਟਾ ਹਸਤੀ ਸਨ। ਆਪਣੀ ਅਦੁਤੀ ਸੂਝ, ਤੀਖਣ ਕਾਵਿ-ਪ੍ਰਤਿਭਾ ਤੇ ਅਦਭੁਤ ਕਲਪਨਾ-ਸ਼ਕਤੀ ਦੇ ਬਲ ਨਾਲ ਉਨ੍ਹਾਂ ਨੇ ਅਨੇਕਾਂ ਕਾਵਿ-ਰਚਨਾਵਾਂ ਦੀ ਰਚਨਾ ਕੀਤੀ। ਨਾਮ-ਕੋਸ਼, 'ਗੁਰੂ ਨਾਨਕ ਪ੍ਰਕਾਸ਼' ਗਰਬ ਗੰਜਨੀ, ਬਾਲਮੀਕਿ ਰਮਾਇਣ ਭਾਸ਼ ਆਤਮ ਪੁਰਾਣ ਟੀਕਾ, ਗੁਰ ਪ੍ਰਤਾਪ ਸੂਰਜ, ਗੁਰੂਆਂ ਦੇ ਜੀਵਨ ਤੇ ਅਧਾਰਿਤ ਉਨ੍ਹਾਂ ਦੇ ਮੌਲਿਕ ਪ੍ਰਬੰਧ-ਕਾਵਿ ਹਨ, ਬਾਕੀ ਚਾਰ ਅਨੁਵਾਦਿਤ ਰਚਨਾਵਾਂ ਹਨ। ਸੰਖੇਪ ਵਿਚ ਉਨ੍ਹਾਂ ਦੀਆਂ ਰਚਨਾਵਾਂ ਦੀ ਜਾਣਕਾਰੀ ਇਸ ਤਰ੍ਹਾਂ ਹੈ।

### 1. ਨਾਮ ਕੋਸ਼

ਨਾਮ-ਕੋਸ਼, ਸੰਸਕ੍ਰਿਤ ਦੇ ਅਮਰਕੋਸ਼ (ਅਮਰ ਸਿੰਘ) ਦਾ ਅਨੁਵਾਦ ਹੈ। ਇਹ ਸੰਤੋਖ ਸਿੰਘ ਦੀ ਪਹਿਲੀ ਰਚਨਾ ਹੈ। ਇਸ ਦਾ ਅਰੰਭ ਬੂੜੀਆਂ ਵਿਚ ਹੋਇਆ ਤੇ ਸੰਮਤ 1818 ਵਿਚ ਇਸ ਨੂੰ ਅੰਮ੍ਰਿਤਸਰ ਵਿਚ ਸਮਾਪਤ ਕੀਤਾ ਗਿਆ। ਸੰਸਕ੍ਰਿਤ ਭਾਸ਼ਾ ਅਤੇ ਉਸਦੇ ਵਿਸਤ੍ਰਿਤ ਸ਼ਬਦ ਭੰਡਾਰ ਦਾ ਗਿਆਨ ਪ੍ਰਾਪਤ ਕਰਨ ਕਰਵਾਉਣ ਲਈ ਹੀ ਇਹ ਅਨੁਵਾਦ ਕੀਤਾ ਗਇਆ ਹੈ। ਅਰੰਭ ਵਿਚ ਸਿੱਖ ਗੁਰੂਆਂ ਦੀ ਬੰਦਨਾ ਵਿਚ ਕੁਝ ਛੰਦ ਲਿਖੇ ਗਏ ਹਨ। ਇਨ੍ਹਾਂ ਵਿਚ ਉਨ੍ਹਾਂ ਨੂੰ ਦੰਭ-ਖੰਡ ਵਿਨਾਸ਼ਨ, ਸਿੱਖ ਹਿਤਕਾਰੀ, ਹਿੰਦ ਦਾ ਸਹਾਰਾ ਆਦਿ ਵਿਭੂਸ਼ਨਾਂ ਨਾਲ ਭੂਸ਼ਿਤ ਕੀਤਾ ਗਿਆ ਹੈ। ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਛੰਦ ਉਤਕ੍ਰਿਸ਼ਟ ਹੈ। ਉਨ੍ਹਾਂ ਵਿਚ ਅਲੰਕਾਰਿਕ ਚਮਤਕਾਰ ਵੀ ਵਧੇਰੇ ਹੈ। ਜਾਪਦਾ ਹੈ ਕਿ ਕਵੀ ਕਾਵਿ-ਰਚਨਾ ਵਿਚ ਪ੍ਰਬੀਨ ਹੈ। ਭਾਸ਼ਾ ਤੇ ਛੰਦ ਉਤੇ ਉਨ੍ਹਾਂ ਦਾ ਪੂਰਨ ਅਧਿਕਾਰ ਹੈ।

2. ਸ੍ਰੀ ਨਾਨਕ ਪ੍ਰਕਾਸ਼

ਕਵਿਤਾ ਦੀ ਦ੍ਰਿਸ਼ਟੀ ਤੋਂ ਭਾਈ ਸੰਤੋਖ ਸਿੰਘ ਦੀ ਕਵਿਤਾ ਉੱਚ-ਕੋਟੀ ਦੀ ਹੈ। ਅੱਡ ਅੱਡ ਭਾਵਾਂ ਦੇ ਧਾਰਮਿਕ ਵਰਣਨ ਵਿਚ ਉਨ੍ਹਾਂ ਨੂੰ ਬੜੀ ਸਫਲਤਾ ਮਿਲੀ ਹੈ। ਉਨ੍ਹਾਂ ਦੀ ਕਵਿਤਾ ਵਿਚ ਭਾਵ ਤੇ ਕਲਪਨਾ ਦਾ ਸੁੰਦਰ ਸੁਮੇਲ ਹੋਇਆ ਹੈ ਅਤੇ ਭਾਸ਼ਾ ਉਤੇ ਉਨ੍ਹਾਂ ਦਾ ਅਨੋਖਾ ਤੇ ਅਦਭੁਤ ਅਧਿਕਾਰ ਹੈ। ਆਪ ਨੇ ਸਿੱਖ ਗੁਰੂਆਂ ਦੇ ਜੀਵਨ, ਉਨ੍ਹਾਂ ਦੇ ਧਾਰਮਿਕ, ਸਮਾਜਿਕ ਅਤੇ ਆਚਰਨ ਸਬੰਧੀ ਆਦਰਸ਼ਾਂ ਤੇ ਉਪਦੇਸ਼ਾਂ ਤੋਂ ਪ੍ਰੇਰਣਾ ਲੈ ਕੇ 'ਨਾਨਕ ਪ੍ਰਕਾਸ਼' ਤੇ 'ਗੁਰੂ ਪ੍ਰਤਾਪ ਸੂਰਜ' ਜੇਹੇ ਵਿਸ਼ਾਲ ਪ੍ਰਬੰਧ-ਕਾਵਿ ਰਚੇ।

'ਨਾਨਕ ਪ੍ਰਕਾਸ਼' ਉਨ੍ਹਾਂ ਨੇ ਆਪਣੇ ਬੂੜੀਆ ਨਿਵਾਸ-ਕਾਲ ਵਿਚ ਸੰਮਤ 1880 ਬਿਕਰਮੀ ਦੇ ਕੱਤਕ ਮਹੀਨੇ ਵਿਚ ਸਮਾਪਤ ਕੀਤਾ ਸੀ। 'ਨਾਮ ਕੋਸ਼' 1878 ਬਿ: ਵਿਚ ਸੰਪੂਰਣ ਹੋਇਆ ਸੀ। ਇਸ ਤਰ੍ਹਾਂ ਲਗ ਪਗ ਢਾਈ ਸਾਲਾਂ ਦੇ ਸਮੇਂ ਵਿਚ ਇਸ ਗਰੰਥ ਨੂੰ ਤਿਆਰ ਕਰਨਾ ਉਨ੍ਹਾਂ ਦੀ ਕਾਵਿ-ਪ੍ਰਤਿਭਾ ਤੇ ਘਾਲ ਦਾ ਸੂਚਕ ਹੈ।

ਇਹ ਗਰੰਥ ਪੂਰਬਾਰਧ, ਤੇ ਉੱਤਰਾਰਧ, ਦੋ ਭਾਗਾਂ ਵੰਡਿਆ ਹੋਇਆ ਹੈ। ਪਹਿਲੇ ਅੱਧੇ ਹਿੱਸੇ ਵਿਚ 73 ਅਤੇ ਦੂਜੇ ਅੱਧੇ ਹਿੱਸੇ ਵਿਚ 51 ਅਧਿਆਇ ਹਨ। ਕੁਲ ਛੰਦਾਂ ਦੀ ਗਿਣਤੀ 700 ਹੈ। ਇਹ ਇਕ ਅਜਿਹਾ ਪ੍ਰਬੰਧ-ਕਾਵਿ ਹੈ ਜਿਸ ਦੀ ਰੋਜ਼ਾਨਾ ਕਥਾ ਸੁਣਨ ਵਾਲਿਆਂ ਨੂੰ ਗੁਰਦੁਆਰਿਆਂ ਵਿਚ ਅਨੰਦ-ਮਗਨ ਕਰਦੀ ਆਈ ਹੈ। ਪਰ ਕਿਉਂਕਿ ਇਹ ਰਚਨਾ ਗੁਰਮੁਖੀ ਲਿਪੀ ਵਿਚ ਹੈ ਇਸ ਲਈ ਹਿੰਦੀ ਦੇ ਕਿਸੇ ਆਲੋਚਕ ਨੇ ਇਸ ਦਾ ਸਾਹਿਤਿਕ ਮੁਲ ਪਾਉਣ ਦੀ ਕੋਸ਼ਿਸ਼ ਅਜੇ ਤਕ ਨਹੀਂ ਕੀਤੀ।

ਭਾਰਤੀ ਮਹਾਂਕਾਵਿ ਪਰੰਪਰਾ ਦਾ ਪਾਲਣ ਕਰਦਿਆਂ ਹੋਇਆਂ ਇਸ ਰਚਨਾ ਦਾ ਮੁਢ ਵੀ ਬ੍ਰਹਮ ਅਤੇ ਗੁਰੂ ਸਾਹਿਬਾਨ ਆਦਿ ਦੇ ਮੰਗਲਾਚਰਣ ਦੁਆਰਾ ਹੀ ਹੋਇਆ ਹੈ। ਰਚਨਾ ਦਾ ਆਦਿ '੧ੴ ਸਤਿਗੁਰ ਪ੍ਰਸਾਦਿ' ਨਾਲ ਕੀਤਾ ਗਿਆ ਹੈ। ਗੁਰੂ-ਮਹਿਮਾ ਤੇ ਉਨ੍ਹਾਂ ਦੀ ਚਰਨ-ਬੰਦਨਾ ਆਦਿ ਤੋਂ ਬਿਨਾਂ ਸਰਸਵਤੀ, ਦੁਰਗਾ ਅਤੇ ਦੂਜੇ ਦੇਵੀ ਦੇਵਤਿਆਂ ਦੀ ਅਰਾਧਨਾ ਵੀ ਕੀਤੀ ਹੈ। ਇਸ ਤੋਂ ਇਹ ਵੀ ਪਤਾ ਲਗਦਾ ਹੈ ਕਿ ਕਵੀ ਸੰਤੋਖ ਸਿੰਘ ਬ੍ਰਾਹਮਣੀ ਧਰਮ ਦੇ ਵਿਚਾਰਾਂ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਸਨ। ਉਹ ਜਿਨ੍ਹਾਂ ਗੁਰੂਆਂ ਦਾ ਇਤਿਹਾਸ ਲਿਖ ਰਹੇ ਸਨ, ਉਨ੍ਹਾਂ ਹੀ ਗੁਰੂਆਂ ਦੁਆਰਾ ਵਰਜਿਤ ਦੇਵੀ-ਦੇਵਤਿਆਂ ਦੀ ਅਰਾਧਨਾਂ ਉਨ੍ਹਾਂ ਨੇ ਕੀਤੀ।

ਇਹ ਰਚਨਾ ਗੁਰੂ ਨਾਨਕ ਦੇਵ ਜੀ ਦੇ ਜਨਮ, ਉਨ੍ਹਾਂ ਦੇ ਜੀਵਨ ਦੀਆਂ ਮੁਖ ਘਟਨਾਵਾਂ, ਦੌਰਿਆਂ, ਉਪਦੇਸ਼ਾਂ ਅਤੇ ਆਦਰਸ਼ਾਂ ਨਾਲ ਸਬੰਧਿਤ ਹੈ।

ਇਸ ਗਰੰਥ ਦੀ ਰਚਨਾ ਵਿਚ ਭਾਈ ਸਾਹਿਬ ਨੇ ਸ੍ਰੀ ਗੁਰੂ ਗਰੰਥ ਸਾਹਿਬ, ਭਾਈ ਗੁਰਦਾਸ ਦੀਆਂ ਵਾਰਾਂ, ਜਨਮ ਸਾਖੀ ਨਾਨਕ ਸ਼ਾਹ ਦੀ, ਦਸਮ ਗਰੰਥ,

ਗੁਰ ਬਿਲਾਸ ਤੇ ਸੌ ਸਾਖੀ ਤੋਂ ਕਾਫੀ ਸਹਾਇਤਾ ਲਈ ਹੈ। ਅੰਮ੍ਰਿਤਸਰ ਤੇ ਦੂਜੀਆਂ ਥਾਵਾਂ ਤੇ ਜਾ ਜਾ ਕੇ ਗੁਰੂ ਨਾਨਕ ਸਬੰਧੀ ਸਮੱਗ੍ਰੀ ਇਕੱਤਰ ਕੀਤੀ; ਉਨ੍ਹਾਂ ਦੇ ਜੀਵਨ ਬਾਰੇ ਜੋ ਗੱਲਾਂ ਸਾਧਾਰਣ ਜਨਤਾ ਵਿਚ ਪ੍ਰਚਲਤ ਸਨ ਉਨ੍ਹਾਂ ਤੋਂ ਵੀ ਜਿੰਨਾਂ ਸੰਭਵ ਸੀ ਲਾਭ ਉਠਾਇਆ ਅਤੇ ਇਉਂ ਬਹੁ-ਪੱਖੀ ਜਤਨਾਂ ਦੁਆਰਾ ਇਸ ਰਚਨਾ ਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਉਤੇ ਇਕ ਇਤਿਹਾਸਕ ਵੇਰਵਾ ਬਣਾ ਦਿਤਾ। ਬਾਬਰ ਦੇ ਐਮਨਾਬਾਦ ਵਾਲੇ ਯੁਧ ਦਾ ਇਤਿਹਾਸਿਕ ਵਿਵਰਣ ਇਸ ਵਿਚ ਮਿਲਦਾ ਹੈ। ਇਸ ਲਈ ਇਹ ਗਰੰਥ ਪਿਛੋਂ ਆਉਣ ਵਾਲੇ ਸਭਨਾਂ ਇਤਿਹਾਸਕਾਰਾਂ ਲਈ ਬੜਾ ਹੀ ਉਪਯੋਗੀ ਸਿੱਧ ਹੋਇਆ ਹੈ। ਇਤਿਹਾਸਕ ਤੱਥਾਂ ਤੋਂ ਇਲਾਵਾ ਇਸ ਗਰੰਥ ਵਿਚ ਕਰਤਾ ਨੇ ਅਨੇਕਾਂ ਅਜਿਹੀਆਂ ਅਲੌਕਿਕ ਤੇ ਅਣਹੋਣੀਆਂ ਘਟਨਾਵਾਂ ਦਾ ਵੀ ਜ਼ਿਕਰ ਕਰ ਦਿੱਤਾ ਹੈ ਜਿਨ੍ਹਾਂ ਨੂੰ ਅੱਜ ਦਾ ਬੁਧੀਵਾਦੀ ਪਾਠਕ ਸ਼ਕ ਵਿਚ ਪਇਆ ਪਚਾ ਨਹੀਂ ਸਕਦਾ।

ਇਸ ਗਰੰਥ ਵਿਚ ਭਗਤੀ ਤੇ ਵੈਰਾਗ ਨੂੰ ਅੰਕਿਤ ਕੀਤਾ ਗਿਆ ਹੈ। ਪ੍ਰਸੰਗ ਪਿਛੋਂ ਪ੍ਰਸੰਗ ਇਸ ਤਰੀਕੇ ਨਾਲ ਚਲਦਾ ਹੈ ਕਿ ਜਿਸ ਨਾਲ ਨਾਇਕ ਗੁਰੂ ਨਾਨਕ ਸਾਹਿਬ ਨਾਲ ਅਗਾਧ ਸ਼ਰਧਾ ਤੇ ਭਗਤੀ ਦੇ ਭਾਵ ਪ੍ਰਗਟ ਹੁੰਦੇ ਹਨ। ਇਸ ਤੋਂ ਇਲਾਵਾ ਉਨ੍ਹਾਂ ਨੂੰ ਅਕਾਲ ਪੁਰਖ ਵਾਹਿਗੁਰੂ ਪਾਰਬ੍ਰਹਮ ਦਾ ਅਵਤਾਰ ਮੰਨ ਕੇ ਉਨ੍ਹਾਂ ਦੀ ਸੈਂਕੜੇ ਛੰਦਾਂ ਵਿਚ ਅਰਾਧਨਾ ਕੀਤੀ ਗਈ ਹੈ। ਇਨ੍ਹਾਂ ਤੋਂ ਭਾਈ ਸੰਤੋਖ ਸਿੰਘ ਜੀ ਦੀ ਗੁਰੂ ਨਾਨਕ ਪ੍ਰਤੀ ਅਥਾਹ ਸ਼ਰਧਾ ਦਾ ਪ੍ਰਗਟਾਵਾ ਹੁੰਦਾ ਹੈ। ਇਹ ਇਕ ਭਗਤੀ ਪ੍ਰਧਾਨ ਕਾਵਿ ਹੈ ਅਤੇ ਇਸਦਾ ਮੁਖ ਰਸ ਸ਼ਾਂਤ ਰਸ ਹੈ।

### 3. ਗਰਬ ਗੰਜਨੀ (ਟੀਕਾ ਜਪੁਜੀ ਸਾਹਿਬ)

ਸੰਨ 1826 ਵਿਚ ਕੈਥਲ ਨਰੇਸ਼ ਭਾਈ ਉਦੇ ਸਿੰਘ ਦੇ ਆਖਣ ਤੇ ਭਾਈ ਸੰਤੋਖ ਸਿੰਘ ਨੇ ਗੁਰੂ ਨਾਨਕ ਰਚਿਤ ਪ੍ਰਸਿਧ ਬਾਣੀ 'ਜਪੁ'ਜੀ ਦਾ ਇਕ ਵਿਦਵਤਾ-ਪੂਰਨ ਟੀਕਾ ਤਿਆਰ ਕੀਤਾ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਇਸ ਸਟੀਕ ਦੇ ਪੜ੍ਹਨ ਨਾਲ ਮਨੁੱਖ ਦਾ ਗਰਬ, ਹੰਕਾਰ ਦੂਰ ਹੋ ਜਾਏਗਾ। ਇਸ ਰਚਨਾ ਨਾਲ ਉਹਨਾਂ ਪਹਿਲੇ ਬਹੁਤ ਸਾਰੇ ਟੀਕਾਕਾਰਾਂ ਦਾ ਹੰਕਾਰ ਵੀ ਟੁਟ ਜਾਣਾ ਸੀ, ਜਿਹੜੇ ਆਪਣੇ ਟੀਕਿਆਂ ਨੂੰ ਅਤੀ ਉੱਤਮ ਜਾਣ ਕੇ ਬੜੇ ਗੁਮਾਨ ਵਿਚ ਫਿਰਦੇ ਸਨ, ਕਿਉਂਕਿ ਵਿਦਵਾਨ ਭਾਈ ਸਾਹਿਬ ਨੇ ਆਪਣੀ ਇਸ ਵਿਆਖਿਆ ਵਿਚ ਪਹਲੇ ਟੀਕਾਕਾਰਾਂ ਦੀਆਂ ਅਨੇਕ ਗਲਤੀਆਂ ਨੂੰ ਫੜਿਆ ਹੈ ਤੇ ਦਰੁਸਤੀਆਂ ਕੀਤੀਆਂ ਹਨ।

ਜਪੁਜੀ ਦਾ ਇਹ ਟੀਕਾ ਸੰਸਕ੍ਰਿਤ ਭਾਸ਼ਾ ਸ਼ੈਲੀ ਵਿਚ ਲਿਖਿਆ ਬੜਾ ਹੀ ਮਹੱਤਵ-ਪੂਰਨ ਟੀਕਾ ਹੈ। ਕਵੀ ਜੀ ਨੇ ਨਾਨਕ ਬਾਣੀ ਦੀ ਵਿਆਖਿਆ ਵੇਦਾਂਤ ਨੂੰ ਅਧਾਰ ਬਣਾ ਕੇ ਕੀਤੀ ਹੈ ਅਤੇ ਉਸ ਦੀ ਸਰਲਤਾ ਤੇ ਮਹਾਨਤਾ ਨੂੰ ਵਡਿਆਇਆ ਹੈ। ਇਸ ਤੋਂ ਛੁਟ ਉਹ ਪਹਿਲੇ ਲੇਖਕ ਹੋਏ ਹਨ ਜਿਨ੍ਹਾਂ ਨੇ

ਜਪੁਜੀ ਸਾਹਿਬ ਦੇ ਸਾਹਿਤਕ ਗੁਣਾਂ ਦਾ ਵਿਚਾਰ ਕਰਨ ਦਾ ਸਫਲ ਜਤਨ ਕੀਤਾ ਹੈ। ਇਸ ਬਾਣੀ ਵਿਚ ਵਰਤੇ ਗਏ ਅਲੰਕਾਰਾਂ ਦਾ ਵਿਵੰਚਨ ਆਇਆ ਹੈ। ਨਾਲ ਹੀ ਗ਼ਦ ਵਿਚ ਜਪੁਜੀ ਦੇ ਆਧਾਰ ਤੇ ਉਹਨਾਂ ਦੀ ਵਿਆਖਿਆ ਵੀ ਕੀਤੀ ਗਈ ਹੈ।

**4. ਬਾਲਮੀਕੀ ਰਾਮਾਇਣ ਭਾਸ਼ :**

ਗਰਬ ਗੰਜਨੀ ਦੀ ਰਚਨਾ ਦੇ ਕੁਝ ਸਮੇਂ ਬਾਅਦ ਭਾਈ ਸੰਤੋਖ ਸਿੰਘ ਨੇ ਇਕ ਵਾਰ ਫੇਰ ਆਪਣੇ ਸਰਪ੍ਰਸਤ ਦੀ ਮੰਗ ਤੇ ਸੰਮਤ 1821 ਵਿਚ ਬਾਲਮੀਕੀ ਰਾਮਾਇਣ ਦਾ ਬਹੁਤ ਹੀ ਸਰਲ ਤੇ ਮਧੁਰ ਬ੍ਰਿਜਭਾਸ਼ਾ ਵਿਚ ਛੰਦ-ਬਧ ਅਨੁਵਾਦ ਕੀਤਾ। ਇਸ ਅਨੁਵਾਦ ਵਿਚ ਪਾਤਰਾਂ ਦਾ ਚਰਿੱਤਰ ਚਿਤਰਨ, ਕਥਾ ਦਾ ਸਰੂਪ ਭਾਵਾਂ ਦਾ ਪ੍ਰਗਟਾ ਤੇ ਵਸਤੂ ਵਰਣਨ ਬਾਲਮੀਕੀ ਰਾਮਾਇਣ ਦੇ ਹੀ ਮੁਤਾਬਕ ਹੈ। ਭਾਵਾਂ ਵਿਚ ਉਸੇ ਤਰ੍ਹਾਂ ਦੀ ਧਾਰਮਿਕਤਾ ਚਿਤਰਨ ਵਿਚ ਉਸੇ ਪ੍ਰਕਾਰ ਦੀ ਸਜੀਵਤਾ ਤੇ ਸ਼ੈਲੀ ਵਿਚ ਉਸੇ ਤਰ੍ਹਾਂ ਦੀ ਸਰਲਤਾ ਹੈ।

**5. ਆਤਮ-ਪੁਰਾਣ ਟੀਕਾ**

ਬਾਲਮੀਕੀ ਰਾਮਾਇਣ ਦੇ ਅਨੁਵਾਦ ਤੋਂ ਪ੍ਰਸੰਨ ਹੋ ਕੇ ਕੈਥਲ-ਪਤੀ ਭਾਈ ਉਦੇ ਸਿੰਘ ਨੇ ਭਾਈ ਸਾਹਿਬ ਨੂੰ ਮੋਰਥਲੀ ਪਿੰਡ ਦੀ ਜਾਗੀਰ ਭੇਟ ਕੀਤੀ। ਇਸ ਸਮੇਂ ਕਵੀ ਨੇ "ਆਤਮ-ਪੁਰਾਣ" ਦਾ ਅਨੁਵਾਦ ਵੀ ਕੀਤਾ। ਕਵਿਤਾ ਅਤੇ ਭਾਸ਼ਾ ਦੇ ਪੱਖੋਂ ਇਹ ਵੀ ਇਕ ਵਧੀਆ ਰਚਨਾ ਹੈ, ਪਰ ਜਿਹੜੀ ਮਹਾਨ ਰਚਨਾ ਭਾਈ ਸਾਹਿਬ ਦੀ ਅਮਰ ਤੇ ਲਾਸਾਨੀ ਕੀਰਤੀ ਦਾ ਕਾਰਨ ਬਣੀ, ਉਹ ਹੈ ਉਨ੍ਹਾਂ ਦੀ ਕਲਮ ਦੀ ਅੰਤਮ ਦੇਣ ਪ੍ਰਬੰਧ-ਕਾਵਿ 'ਗੁਰ ਪ੍ਰਤਾਪ ਸੂਰਜ'। ਇਸ ਵਿਚ 51826 ਛੰਦ ਹਨ। ਏਨੇ ਵੱਡੇ ਆਕਾਰ ਦਾ ਕੋਈ ਵੀ ਹਿੰਦੀ ਦਾ ਕਾਵਿ ਗਰੰਥ ਹਾਲੇ ਤਕ ਪ੍ਰਕਾਸ਼ ਵਿਚ ਨਹੀਂ ਆਇਆ।

**6. ਸੂਰਜ ਪ੍ਰਕਾਸ਼**

ਇਸ ਗਰੰਥ ਵਿਚ ਗੁਰੂ ਨਾਨਕ ਤੋਂ ਛੁਟ ਦੂਜੇ ਨੌਂ ਗੁਰੂ ਸਾਹਿਬਾਨ ਅਤੇ ਬੰਦਾ ਬਹਾਦਰ ਦਾ ਜੀਵਨ ਚਰਿਤਰ ਬੜੇ ਵੇਰਵੇ ਨਾਲ ਵਰਣਿਤ ਹੈ। ਪੰਜਾਬ ਵਿਚ ਚਰਿਤ੍ਰਕਾਵਾਂ ਦੀ ਪਰੰਪਰਾ ਦਾ ਅਰੰਭ ਦਸਮ ਗਰੰਥ ਦੀ ਕਥਾ ਬਚਿੱਤਰ ਨਾਟਕ ਤੋਂ ਹੁੰਦਾ ਹੈ ਅਤੇ ਗੁਰੂ ਸੋਭਾ, ਮਹਿਮਾ-ਪ੍ਰਕਾਸ਼, ਗੁਰ ਬਿਲਾਸ ਰਾਹੀਂ ਉਸ ਦਾ ਵਿਕਾਸ ਹੋਇਆ ਹੈ। ਸਿੱਖ ਗੁਰੂ ਸਾਹਿਬਾਂਨ ਦੀਆਂ ਜੀਵਨੀਆਂ ਵਿਸ਼ੇਸ਼ ਕਰਕੇ ਇਨ੍ਹਾਂ ਗਰੰਥਾਂ ਵਿਚ ਹੀ ਮਿਲਦੀਆਂ ਹਨ। ਇਨ੍ਹਾਂ ਸਭ ਵਿਚ ਗੁਰੂਆਂ ਦੇ ਚਰਿਤਰ ਨੂੰ ਅਲੌਕਿਕ ਸ਼ਕਤੀ-ਸੰਪੰਨ, ਅਵਤਾਰੀ ਪੁਰਖਾਂ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ। ਭਾਈ ਸੰਤੋਖ ਸਿੰਘ ਨੇ ਆਪਣੀ ਕਥਾ ਦਾ ਆਧਾਰ ਮੁੱਖ ਰੂਪ ਵਿਚ ਉਕਤ ਗਰੰਥਾਂ ਨੂੰ ਹੀ ਬਣਾਇਆ ਹੈ। ਕੁਝ ਹੋਰ ਸਰੋਤਾਂ ਤੋਂ ਵੀ ਸਮੱਗਰੀ ਇਕੱਤਰ ਕੀਤੀ ਹੈ। ਗੁਰੂ ਸਾਹਿਬਾਨ ਦੇ ਸਬੰਧ ਵਿਚ ਜੋ ਵੀ ਸਮੱਗਰੀ ਏਧਰ ਉਧਰ ਬਿਖਰੀ ਪਈ ਸੀ, ਉਸਨੂੰ ਇਕ ਥਾਂ ਇਕੱਠਾ ਕਰਨ ਉਸ

ਵਿਚ ਕਾਂਟ ਛਾਂਟ ਕਰਨ, ਤਰਤੀਬ ਦੇਣ ਤੇ ਸੰਜੋਯਿਤ ਕਰਨ ਦਾ ਸਿਹਰਾ ਵੀ ਭਾਈ ਸੰਤੋਖ ਸਿੰਘ ਦੇ ਹੀ ਸਿਰ ਹੈ। ਉਨ੍ਹਾਂ ਤੋਂ ਪਹਿਲਾਂ ਜਾਂ ਪਿਛੋਂ ਹੁਣ ਤਕ ਕੋਈ ਵੀ ਅਜਿਹਾ ਗਰੰਥ ਨਹੀਂ ਲਿਖਿਆ ਗਿਆ ਜਿਸ ਵਿਚ ਉਕਤ ਸਭ ਕੁਝ ਏਨੇ ਵਿਸਥਾਰ ਨਾਲ ਵਰਣਨ ਕੀਤਾ ਗਿਆ ਹੋਵੇ।

ਧਰਮ ਪ੍ਰਚਾਰ ਦਾ ਜਿੰਨਾ ਸਰਲ, ਸ਼ਕਤੀਵਰ ਤੇ ਸਰਸ ਸਾਧਨ ਕਥਾਤਮਕ-ਕਾਵਿ ਹੈ ਉਨਾਂ ਸ਼ਕਤੀਸ਼ਾਲੀ ਸਾਧਨ ਸ਼ਾਇਦ ਹੀ ਕੋਈ ਹੋਵੇ। ਕਥਾਵਾਂ ਤੇ ਪੌਰਾਣਿਕ ਉਪਾਖਿਆਨਾਂ (ਨਿਕੀਆਂ ਕਹਾਣੀਆਂ) ਦੇ ਮਾਧਿਅਮ ਤੋਂ ਧਰਮ ਪ੍ਰਚਾਰ ਨੂੰ ਜੋ ਸਫਲਤਾ ਮਿਲੀ ਹੈ, ਉਹ ਇਸ ਦਾ ਪ੍ਰਮਾਣ ਹੈ। ਅਪਭਰੰਸ਼-ਕਾਲ ਵਿਚ ਵੀ ਜੈਨ ਕਵੀਆਂ ਨੇ ਆਪਣੇ ਧਾਰਮਿਕ ਆਦਰਸ਼ਾਂ ਤੇ ਨੈਤਿਕ ਆਚਰਨਾਂ ਦੇ ਪੁਸ਼ਟੀਕਰਨ ਦਾ ਮੁੱਖ ਸਾਧਨ ਕਥਾ-ਕਾਵਿ ਨੂੰ ਹੀ ਬਣਾਇਆ ਅਤੇ ਇਸ ਵਿਚ ਇਨ੍ਹਾਂ ਨੂੰ ਸਫਲਤਾ ਵੀ ਪ੍ਰਾਪਤ ਹੋਈ। ਇਸੇ ਤਰ੍ਹਾਂ ਰਾਮ-ਭਗਤੀ ਦਾ ਜਿੰਨਾ ਪ੍ਰਚਾਰ 'ਰਾਮ ਚਰਿਤ ਮਾਨਸ' ਦੀ ਧਾਰਮਿਕ ਕਥਾ ਦੁਆਰਾ ਹੋਇਆ ਹੈ ਉਨ੍ਹਾਂ ਕਿਸੇ ਹੋਰ ਢੰਗ ਤਰੀਕੇ ਦੁਆਰਾ ਨਹੀਂ ਹੋ ਸਕਿਆ। ਸਿੱਖ ਕਵੀਆਂ ਤੇ ਧਰਮ ਪ੍ਰਚਾਰਕਾਂ ਨੇ ਵੀ ਸਿੱਖ ਧਰਮ ਦੇ ਸਿਧਾਂਤਾਂ ਦੇ ਸਰਲ ਤੇ ਪ੍ਰਭਾਵਸ਼ਾਲੀ ਪ੍ਰਚਾਰ ਲਈ ਕਥਾ ਕਾਵਿ ਦਾ ਚੋਖਾ ਅਸਰ ਲਿਆ। ਉਪਰ ਜਿਨ੍ਹਾਂ ਇਤਿਹਾਸਕ ਪ੍ਰਬੰਧ ਕਾਵਾਂ ਦਾ ਜ਼ਿਕਰ ਹੋਇਆ ਹੈ, ਉਨ੍ਹਾਂ ਸਭਨਾਂ ਵਿਚ ਗੁਰੂ ਵਿਅਕਤੀਆਂ ਦੇ ਜੀਵਨ ਚਰਿਤਰਾਂ ਦੁਆਰਾ ਸਿੱਖ ਧਰਮ ਦੇ ਮੂਲ ਸਿਧਾਂਤਾਂ ਤੇ ਵਿਚਾਰਾਂ ਦੀ ਹੀ ਵਿਆਖਿਆ ਕੀਤੀ ਗਈ ਹੈ। 'ਮਹਿਮਾ ਪ੍ਰਕਾਸ਼' ਵਰਗੇ ਕੁਝ ਗਰੰਥਾਂ ਵਿਚ ਤਾਂ ਗੁਰਬਾਣੀ ਵੀ ਆਈ ਹੈ ਜਿਸ ਦੀ ਉਚੇਚੇ ਪ੍ਰਸੰਗਾਂ ਵਿਚ ਮਹੱਤਤਾ ਦਰਸਾਈ ਗਈ ਹੈ। 'ਗੁਰ ਪ੍ਰਤਾਪ ਸੂਰਜ' ਵਿੱਚ ਵੀ ਕਵੀ ਦਾ ਉਦੇਸ਼ ਗੁਰਮਤ ਦੇ ਸਿਧਾਂਤ ਨੂੰ ਖੋਲ੍ਹ ਕੇ ਸਮਝਾਉਣਾ ਵੀ ਹੈ। ਗੁਰੂ ਸਾਹਿਬਾਨ ਦੇ ਉਪਦੇਸ਼ਾਂ ਰਾਹੀਂ ਕਵੀ ਨੇ ਉਹਨਾਂ ਦੇ ਧਾਰਮਿਕ, ਸਦਾਚਾਰਕ ਆਦਰਸ਼ਾਂ ਤੇ ਆਚਰਨਾਂ ਤੇ ਰੌਸ਼ਨੀ ਪਾਈ ਹੈ ਅਤੇ ਉਨ੍ਹਾਂ ਦੀ ਮਹਿਮਾ ਅਤੇ ਵਡਿਆਈ ਤੇ ਪ੍ਰਕਾਸ਼ ਪਾਇਆ ਹੈ। ਜਿਥੇ ਗੁਰੂਆਂ ਦਾ ਜੀਵਨ ਚਰਿਤਰ ਦਾ ਵਰਣਨ ਕਰਨਾ ਕਵੀ ਦਾ ਨਿਸ਼ਾਨਾ ਹੈ, ਉਨ੍ਹਾਂ ਦੀ ਉਪਾਸ਼ਨਾ ਦਾ ਇਕ ਅੰਗ ਹੈ ਉਥੇ ਨਾਲ ਨਾਲ ਕਵੀ ਦਾ ਉਦੇਸ਼ ਗੁਰਮਤ ਦਾ ਪ੍ਰਚਾਰ ਵੀ ਪ੍ਰਤੱਖ ਹੀ ਹੈ। ਇਸ ਉਦੇਸ਼ ਵਿਚ ਕਵੀ ਨੂੰ ਕਾਫੀ ਸਫਲਤਾ ਪ੍ਰਾਪਤ ਹੋਈ ਹੈ। ਅਨੇਕਾਂ ਸਾਖੀਆਂ ਦਾ ਆਧਾਰ ਲੈ ਕੇ ਕਵੀ ਨੇ 'ਮਹਿਮਾ ਪ੍ਰਕਾਸ਼' ਸ਼ੈਲੀ ਵਿਚ ਗੁਰਬਾਣੀ ਦੀਆਂ ਟੂਕਾਂ ਦੀ ਥਾਂ ਪਰ ਥਾਂ ਵਰਤੋਂ ਕੀਤੀ ਹੈ ਅਤੇ ਉਹਨਾਂ ਦੇ ਅਰਥ ਖੋਲ੍ਹ ਕੇ ਸਮਝਾਏ ਹਨ।

ਇਹ ਠੀਕ ਹੈ ਕਿ ਇਸ ਗਰੰਥ ਵਿਚ ਅਜਿਹੇ ਸੰਸਕ੍ਰਿਤੀ ਤੱਤ ਵੀ ਮੌਜੂਦ ਹਨ ਜਿਹੜੇ ਗੁਰੂਆਂ ਦੀ ਮਾਨਤਾ ਨਾਲ ਮੇਲ ਨਹੀਂ ਖਾਂਦੇ। ਅਵਤਾਰੀ ਭਾਵਨਾ, ਪੁਜਾਰੀ ਬਿਰਤੀ, ਦੇਵੀ ਦੇਵਤਿਆਂ ਦੀ ਬੰਦਨਾ ਆਦਿ ਕੁਝ ਅਜਿਹੇ ਹੀ ਪ੍ਰਸੰਗ ਹਨ। ਇਹ ਅੰਸ਼ ਕਵੀ ਦੇ ਆਪਣੇ ਸਮੇਂ ਦੇ ਪ੍ਰਭਾਵ ਦਾ ਨਤੀਜਾ ਹਨ। ਕੁਝ

ਸਮਾਂ ਇਹਨਾਂ ਅੰਦਰ ਇਕ ਮਿਕ ਹੋਣ ਦੀ ਭਾਵਨਾ ਵੀ ਕੰਮ ਕਰਦੀ ਰਹੀ ਦਿਸਦੀ ਹੈ। ਇਸ ਰੁਚੀ ਨੂੰ ਨਿਰਮਲੇ ਸੰਤਾਂ ਦੀ ਸੰਗਤ ਦਾ ਪ੍ਰਭਾਵ ਤੇ ਨਤੀਜਾ ਵੀ ਆਖਿਆ ਜਾ ਸਕਦਾ ਹੈ।

ਗੁਰ ਪ੍ਰਤਾਪ ਸੂਰਜ ਦਾ ਸਰੀਰਕ ਰਚਨਾ ਵਿਧਾਨ, ਸ਼ਾਸਤ੍ਰੀ ਆਧਾਰ ਤੇ ਹੋਇਆ ਹੈ। ਇਸ ਵਿਚ ਕੁਲ ਜੋੜ ਕੇ 20 ਅਧਿਆਇ, 1151 ਅੰਸ਼ ਅਤੇ 51829 ਛੰਦ ਹਨ। ਸੰਪੂਰਨ ਕਥਾਨਕ ਸੂਰਜ ਦੀ ਚਾਲ ਦੇ ਆਧਾਰ ਤੇ ਬਾਰਾਂ ਰਾਸਾਂ, ਛੇ ਰੁੱਤਾਂ ਤੇ ਦੋ ਏਈਨਾਂ ਵਿਚ ਵੰਡਿਆ ਹੋਇਆ ਹੈ। ਉਹ ਫਿਰ ਅੰਸੂਆਂ (ਕਿਰਨਾਂ) ਵਿਚ ਵੰਡੇ ਗਏ ਹਨ। ਰਚਨਾ ਦੇ ਨਾਮਕਰਨ ਵਿਚ ਵੀ ਇਕ ਸੁੰਦਰ ਰੂਪਕ ਦੀ ਕਲਪਨਾ ਕੀਤੀ ਗਈ ਹੈ। ਇਹ ਪ੍ਰੇਰਨਾ ਸ਼ਾਇਦ ਕਵੀ ਨੂੰ ਸੰਸਕ੍ਰਿਤ ਦੇ 'ਕਥਾ ਸਰਿਤ ਸਾਗਰ' ਜਾਂ 'ਰਾਜ ਤਿਰੰਗਵੀ' ਆਦਿ ਗਰੰਥਾਂ ਤੋਂ ਮਿਲੀ ਹੈ। ਉਂਝ 'ਗੁਰ ਪ੍ਰਤਾਪ ਸੂਰਜ' ਨਾਂ ਦਾ ਸਿੱਧਾ ਸੰਬੰਧ ਭਾਈ ਗੁਰਦਾਸ ਦੀਆਂ 'ਸੂਰਜ ਪ੍ਰਕਾਸ਼ ਨਾਮ ਉਡਾਰਨ ਅਗਣਿਤ ਜਿਉਂ—(496) ਅਤੇ 'ਸਤਿਗੁਰੂ ਨਾਨਕ ਪ੍ਰਗਟਿਆ, ਮਿਟੀ ਧੁੰਦ ਜਗ ਚਾਨਣ ਹੋਇਆ' ਆਦਿ ਪੰਗਤੀਆਂ ਨਾਲ ਹੈ। ਕਵੀ ਦੇ ਅਨੁਸਾਰ ਗੁਰ ਪ੍ਰਤਾਪ ਤੇ ਗੁਰੂ ਗਿਆਨ ਰੂਪੀ ਸੂਰਜ ਦੀਆਂ ਕਿਰਨਾਂ ਕਿਸੇ ਵੀ ਜੁਗ ਦੇ ਅੰਧ ਵਿਸ਼ਵਾਸ, ਤੰਗ ਖਿਆਲੀ, ਤਅੱਸਬ ਭਰਮ, ਪਖੰਡ, ਅਗਿਆਨ, ਅਨਿਆਂ, ਝੂਠ, ਕਪਟ ਆਦਿ ਦੇ ਅੰਧਕਾਰ ਨੂੰ ਮਿਟਾਕੇ ਗਿਆਨ ਤੇ ਸੱਚ ਦਾ ਪ੍ਰਕਾਸ਼ ਫੈਲਾਉਂਦਿਆਂ ਹੋਇਆਂ ਕਵੀ ਹਿਰਦਿਆਂ ਨੂੰ ਵਿਗਸਾਉਣ ਤੇ ਖਿੜਾਉਣ ਦੇ ਸਮਰਥ ਹਨ।

**ਸੂਰਜ ਪ੍ਰਕਾਸ਼ ਦੀ ਇਤਿਹਾਸਿਕਤਾ :**

ਇਸ ਰਚਨਾ ਵਿਚ ਗੁਰੂਆਂ ਦੇ ਜੀਵਨ ਦੇ ਸੰਬੰਧ ਵਿਚ ਕਈ ਅਜਿਹੀਆਂ ਘਟਨਾਵਾਂ ਮਿਲਣਗੀਆਂ ਅਤੇ ਅਜਿਹੇ ਪਾਤਰ ਵੀ ਮਿਲਣਗੇ ਜੋ ਕਲਪਨਾ ਕ੍ਰਿਤ ਹਨ ਅਤੇ ਇਤਿਹਾਸ ਵਿਚ ਨਹੀਂ ਹੋਏ। ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ 'ਗੁਰ ਪ੍ਰਤਾਪ ਸੂਰਜ' ਇਕ ਇਤਿਹਾਸਕ ਕਾਵਿ ਹੈ, ਇਤਿਹਾਸ ਨਹੀਂ। ਇਤਿਹਾਸ ਵਿਚ ਤਾਰੀਖਾਂ ਤੇ ਘਟਨਾਵਾਂ ਦੇ ਠੀਕ ਠੀਕ ਦਿਤੇ ਜਾਣ ਤੇ ਜ਼ੋਰ ਦਿਤਾ ਜਾਂਦਾ ਹੈ ਜਦ ਕਿ ਇਤਿਹਾਸਿਕ ਕਾਵਿ ਵਿਚ ਉਪਰੋਕਤ ਤੋਂ ਛੁਟ ਇਕ ਖਾਸ ਚੇਤਨਾ ਵੀ ਹੁੰਦੀ ਹੈ। ਇਹ ਇਕ ਉਚੇਚੇ ਉਦੇਸ਼ ਨੂੰ ਪੂਰਾ ਕਰਨ ਹਿੱਤ ਰਚਿਆ ਜਾਂਦਾ ਹੈ।

ਗੁਰੂ ਕਾਲ ਦੇ ਪੰਜਾਬ ਦੇ ਜਨਜੀਵਨ ਦੀ ਸਭਿਆਚਾਰਿਕ, ਰਾਜਨੀਤਿਕ ਸਮਾਜਿਕ ਚੇਤਨਾ, ਲੋਕਾਂ ਵਿਚ ਜਾਗੀ ਸੁਤੰਤਰ ਭਾਵਨਾ, ਹਾਕਮਾਂ ਦੇ ਪ੍ਰਤਿ ਵਿਰੋਧ ਤੇ ਬਗਾਵਤ ਦੀ ਸੁਰ ਸਹੀ ਰੂਪ ਵਿਚ ਜੇਕਰ ਕਿਧਰੇ ਸੁਣਾਈ ਪੈਂਦੀ ਹੈ ਤਾਂ ਪੰਜਾਬ ਦੇ ਸਿੱਖ ਪ੍ਰਬੰਧ ਕਾਵਿ, 'ਗੁਰ ਪ੍ਰਤਾਪ ਸੂਰਜ' ਵਿਚ ਪੈਂਦੀ ਹੈ। ਮੁਸਲਮਾਨ ਲੇਖਕਾਂ ਦੀਆਂ ਇਤਿਹਾਸਿਕ ਲਿਖਤਾਂ ਵਿਚ ਇਸ ਦੀ ਝਲਕ ਵੀ ਨਹੀਂ ਮਿਲਦੀ। ਪੰਜਾਬ ਦਾ ਤਤਕਾਲੀਨ ਸੰਸਕ੍ਰਿਤਿਕ, ਰਾਜਨੀਤਿਕ, ਸਮਾਜਿਕ

ਅਤੇ ਭੌਤਿਕ ਇਤਿਹਾਸ ਦਾ ਸੱਚਾ ਤੇ ਜਾਨਦਾਰ ਚਿੱਤਰ ਇਸੇ ਮਹੱਤਵਪੂਰਨ ਰਚਨਾ ਵਿਚੋਂ ਮਿਲਦਾ ਹੈ। ਭਾਰਤ ਵਿਚ ਅਜਿਹੇ ਇਤਿਹਾਸਾਂ ਦੇ ਰਚਣ ਦੀ ਪਰੰਪਰਾ ਰਹੀ ਹੈ।

ਭਾਈ ਸੰਤੋਖ ਸਿੰਘ ਦੇ ਇਸ ਗਰੰਥ ਵਿਚ ਗੁਰੂ ਵਿਅਕਤੀਆਂ ਨੂੰ ਸੰਸਾਰ ਵਿਚ ਅਲੌਕਿਕ ਮਹਾਂ ਪੁਰਖਾਂ ਦੇ ਰੂਪ ਵਿਚ ਉਤਰੇ ਦਰਸਾਇਆ ਹੈ ਤੇ ਉਹਨਾਂ ਨੂੰ ਹਿੰਦੂ ਪਤ, ਹਿੰਦੂਆਂ ਦੇ ਪ੍ਰਿਤਪਾਲਕ ਹਿੰਦੂ ਧਰਮ ਦੇ ਰਖਿਅਕ ਕਹਿ ਕੇ ਸੰਬੋਧਿਤ ਕੀਤਾ ਗਿਆ ਹੈ। ਗੁਰੂਆਂ ਨੂੰ ਦਿਬ ਰੂਪ ਪ੍ਰਦਾਨ ਕਰਨ ਦੇ ਲਈ ਉਹਨਾਂ ਦੇ ਚਰਿਤਰ ਦੇ ਨਾਲ ਨਾਲ ਚਮਤਕਾਰ ਪੂਰਨ ਘਟਨਾਵਾਂ ਨੂੰ ਵਾਪਰਦਿਆਂ ਦਿਖਾਇਆ ਗਿਆ ਹੈ। ਮਿਸਾਲ ਲਈ ਰਾਮ ਰਾਏ ਜੀ ਬ੍ਰਾਹਮਣ ਦੇ ਮਰ ਚੁਕੇ ਪੁੱਤਰ ਨੂੰ ਸੁਰਜੀਤ ਕਰ ਦਿੰਦੇ ਹਨ। (ਰਿ: 10 : 17) ਗੁਰੂ ਤੇਗ ਬਹਾਦਰ ਬੰਦੀ ਘਰ ਦੇ ਦਰਵਾਜੇ ਖੋਲ੍ਹੇ ਬਗੈਰ ਸਿੱਖ ਦੇ ਘਰ ਪੁਜ ਜਾਂਦੇ ਹਨ ਅਤੇ ਇਕ ਹੀ ਸਮੇਂ ਵਿਚ ਦੋ ਥਾਵਾਂ ਤੇ ਵਿਖਾਈ ਦਿੰਦੇ ਹਨ। (12 : 49), ਸ੍ਰੀ ਗੁਰੂ ਹਰਿ ਗੋਬਿੰਦ ਜੀ ਜਿਸ ਭੂਪ ਦਾ ਉਧਾਰ ਕਰਦੇ ਹਨ ਉਹ ਮਨੁਖ ਦੇਹ ਧਾਰਨ ਕਰਨ ਪਿਛੋਂ ਆਪਣੇ ਪੂਰਬ ਜਨਮ ਦੀ ਕਥਾ ਸੁਣਾਉਣ ਲਗ ਪੈਂਦਾ ਹੈ। ਗੁਰੂ ਅਮਰਦਾਸ ਜੀ ਸਿੱਖਾਂ ਦਾ ਕਿਸੇ ਦੂਜੀ ਥਾਂ ਲੀਤਾ ਹੋਇਆ ਸਾਰੇ ਦਾ ਸਾਰਾ ਅਹਾਰ ਆਪਣੇ ਮੂੰਹ ਵਿਚ ਪਇਆ ਦਿਖਾ ਦਿੰਦੇ ਹਨ, ਦਰਿਆ ਵਿਚ ਕਈ ਦਿਨ ਦੇ ਡੁੱਬੇ ਹੋਏ ਨੂੰ ਜੀਉਂਦਾ ਕਰ ਕੇ ਬਾਹਰ ਕਢ ਦਿੰਦੇ ਹਨ ਇਤਿ ਆਦਿ।

ਭਾਈ ਸਾਹਿਬ ਦੁਆਰਾ ਰਚੇ ਇਤਿਹਾਸ ਵਿਚ ਅਜਿਹੀਆਂ ਚੀਜ਼ਾਂ ਨੂੰ ਵੇਖਕੇ ਹੀ ਭਾਈ ਕਾਹਨ ਸਿੰਘ ਜੀ ਨਾਭਾ ਨੇ ਲਿਖਿਆ ਸੀ—

"ਭਾਈ ਸਾਹਿਬ (ਭਾ: ਸੰਤੋਖ ਸਿੰਘ ਜੀ) ਨੂੰ ਗੁਰਮਤ ਵਿਚ ਪੂਰੀ ਸ਼ਰਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤਿ ਅਤੇ ਪ੍ਰੇਰਣਾ ਕਰ ਕੇ (ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣ ਰੀਤੀ ਅਨੁਸਾਰ ਅਵਤਾਰਾਂ ਜਿਹੀ ਲਿਖੋਗੇ ਅਤੇ ਸ਼ਾਸਤ੍ਰਾਂ ਤੋਂ ਵਿਰੁਧ ਆਪਦੇ ਪੁਸਤਕ ਨਹੀਂ ਹੋਣਗੇ ਤਾਂ ਉਨ੍ਹਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾਂ ਨੂੰ ਆਦਰ ਨਾਲ ਪੜ੍ਹਣਗੇ), ਕਈ ਥਾਈਂ ਟਪਲਾ ਖਾ ਗਏ ਹਨ।

ਕੁਝ ਵੀ ਹੋਵੇ ਭਾਈ ਸੰਤੋਖ ਸਿੰਘ ਜੀ ਦੁਆਰਾ ਰਚੇ ਗਏ ਸਾਹਿਤ ਦੇ ਆਕਾਰ ਨੂੰ ਵੇਖਕੇ ਇਹ ਅੰਦਾਜ਼ਾ ਸਹਿਜੇ ਹੀ ਲਾਇਆ ਜਾ ਸਕਦਾ ਹੈ, ਕਿ ਇਸ ਕੰਮ ਵਿਚ ਉਨ੍ਹਾਂ ਨੇ ਕਰੜੀ ਮਿਹਨਤ ਕੀਤੀ ਸੀ। ਉਨ੍ਹਾਂ ਦੀ ਇਸ ਮਿਹਨਤ ਨੇ ਅੱਜ ਦੇ ਇਤਿਹਾਸਕਾਰਾਂ ਨੂੰ ਇਤਿਹਾਸਕ ਸਮੱਗਰੀ ਮੁਹੱਈਆ ਕੀਤੀ ਹੈ। ਹੰਸ ਚੋਗ ਬਿਰਤੀ ਵਾਲੇ ਇਤਿਹਾਸਕਾਰ ਉਸ ਸਮੱਗਰੀ ਵਿਚੋਂ ਇਤਿਹਾਸਕ ਤੱਥਾਂ ਨੂੰ ਸਹਿਜੇ ਹੀ ਲਭ ਸਕਦੇ ਹਨ। ਲੋੜ ਹੈ ਤਾਂ ਕੇਵਲ ਇਹ ਕਿ ਗੁਰਮਤਿ ਸਿਧਾਂਤਾਂ ਦੇ ਵਿਰੁਧ ਜੋ ਅੰਸ਼ ਭਾਈ ਸਾਹਿਬ ਦੀ ਰਚਨਾ ਵਿਚ ਪਾਏ ਜਾਂਦੇ ਹਨ, ਉਹਨਾਂ ਦਾ ਨਿਰੀਖਣ ਕੀਤਾ ਜਾਏ ਤੇ ਭਾਈ ਸਾਹਿਬ ਦੀ ਰਚਨਾ ਨੂੰ ਗੁਰਮਤਿ ਵਿਰੋਧੀ

ਅੰਸ਼ਾਂ ਤੋਂ ਮੁਕਤ ਕਰਕੇ ਸਿੱਖ ਸੰਗਤਾਂ ਦੇ ਸਾਹਮਣੇ ਸੋਧੇ ਰੂਪ ਵਿਚ ਪੇਸ਼ ਕੀਤਾ ਜਾਣਾ ਅਤੀ ਜ਼ਰੂਰੀ ਹੈ।

---

# ਭਾਈ ਰਤਨ ਸਿੰਘ ਭੰਗੂ

ਭਾਈ ਰਤਨ ਸਿੰਘ ਭੰਗੂ ਭਾਈ ਮਤਾਬ ਸਿੰਘ ਜੀ ਦੇ ਪੋਤਰੇ ਸਨ, ਜਿਨ੍ਹਾਂ ਨੇ ਭਾਈ ਸੁਖਾ ਸਿੰਘ ਜੀ ਨਾਲ ਮਿਲਕੇ ਮੱਸਾ ਰੰਘੜ ਨੂੰ ਸੋਧਿਆ ਸੀ। ਭਾਈ ਰਤਨ ਸਿੰਘ ਜੀ ਨੇ ਸਿੱਖ ਇਤਿਹਾਸ ਦਾ ਪ੍ਰਸਿਧ ਗਰੰਥ 'ਸ੍ਰੀ ਗੁਰੂ ਪੰਥ ਪ੍ਰਕਾਸ਼' ਲਿਖਿਆ ਸੀ ਜੋ ਹੁਣ "ਪ੍ਰਾਚੀਨ ਪੰਥ ਪ੍ਰਕਾਸ਼" ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਗਰੰਥ ਦੇ ਲਿਖੇ ਜਾਣ ਦਾ ਇਤਿਹਾਸ ਇਸ ਪ੍ਰਕਾਰ ਹੈ :—

ਸੰਨ 1803 ਈ: ਵਿਚ ਅੰਗ੍ਰੇਜ਼ਾਂ ਨੇ ਦਿੱਲੀ ਤੋਂ ਮਰਹੱਟੇ ਨਸਾ ਦਿਤੇ। ਬੁਢਾ ਅੰਗ੍ਰੇਜ਼ ਜਰਨੈਲ ਸਰ ਡੇਵਿਡ ਆਕਟਰ ਲੋਨੀ (Sir David Ochterlony) ਦਿੱਲੀ ਅੰਗ੍ਰੇਜ਼ ਸਰਕਾਰ ਦਾ ਪੁਲੀਟੀਕਲ ਰੇਜੀਡੇਂਟ ਨਿਯੁਕਤ ਹੋਇਆ। ਅੰਗ੍ਰੇਜ਼ ਫੌਜੀ ਡਾਕਟਰ, ਕੈਪਟਨ ਮਰੇ (Captain Murray) ਲੁਧਿਆਣੇ ਵਿਚ ਈਸਟ ਇੰਡੀਆ ਕੰਪਨੀ ਦਾ ਕਰਮਚਾਰੀ ਸੀ। ਉਹ ਦਿੱਲੀ ਦੇ ਰੇਜ਼ੀਡੇਂਟ ਅਧੀਨ ਲੁਧਿਆਣੇ ਤੋਂ ਅੰਬਾਲੇ ਦੇ ਸਿਆਸੀ ਮਾਮਲਿਆਂ ਦਾ ਵੀ ਇੰਚਾਰਜ ਸੀ। ਦਿੱਲੀ ਉਪਰ ਕਬਜ਼ੇ ਤੋਂ ਮਗਰੋਂ ਅੰਗ੍ਰੇਜ਼ ਪੰਜਾਬ ਉਤੇ ਕਬਜ਼ਾ ਕਰਨਾ ਚਾਹੁੰਦੇ ਹਨ, ਪਰ ਉਹ ਸ਼ਕਤੀਸ਼ਾਲੀ ਖਾਲਸਾ ਰਾਜ ਨਾਲ ਲੜਾਈ ਸਹੇੜਨ ਤੋਂ ਪਹਿਲਾਂ ਇਹ ਜਾਣਨਾ ਚਾਹੁੰਦੇ ਸਨ ਕਿ ਸਿਖ ਕਿਸ ਤਰ੍ਹਾਂ ਦੇ ਲੋਕ ਹਨ। ਸਿੱਖਾਂ ਬਾਰੇ ਜਿਸ ਭੁਲੇਖੇ ਦਾ ਸ਼ਿਕਾਰ ਮੁਗ਼ਲ ਤੇ ਅਫ਼ਗਾਨ ਹੋਏ, ਦੂਰਦਰਸ਼ੀ ਤੇ ਚਤੁਰ ਅੰਗ੍ਰੇਜ਼ ਉਸ ਭੁਲ ਦਾ ਸ਼ਿਕਾਰ ਹੋਣਾ ਨਹੀਂ ਚਾਹੁੰਦਾ ਸੀ। ਉਹ ਸਮਝਦਾ ਸੀ ਕਿ ਗਲਤ ਮਨੌਤਾਂ ਤੇ ਗਲਤ ਧਾਰਨਾਵਾਂ ਗਲਤ ਸਿਟਿਆਂ ਨੂੰ ਜਨਮ ਦਿੰਦੀਆਂ ਹਨ।

ਆਕਟਰ ਲੋਨੀ ਨੇ ਕੈਪਟਨ ਮੱਰੇ ਨੂੰ ਸਿੱਖਾਂ ਦਾ ਸਹੀ ਇਤਿਹਾਸ ਲਿਖਵਾਉਣ ਦੀ ਹਦਾਇਤ ਕੀਤੀ। ਕੈਪਟਨ ਮੱਰ ਨੇ ਇਸ ਹੁਕਮ ਦੀ ਪਾਲਣਾ ਵਜੋਂ ਇਹ ਕੰਮ ਮੌਲਵੀ ਬੂਟੇ ਸ਼ਾਹ ਨੂੰ ਸੌਂਪਿਆ। ਸਰਦਾਰ ਰਤਨ ਸਿੰਘ (ਭੰਗੂ) ਨੂੰ ਜਦ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਕੈਪਟਨ ਮੱਰੇ ਨੂੰ ਮਿਲਿਆ ਤੇ ਉਸਨੂੰ ਸੁਚੇਤ ਕੀਤਾ ਕਿ ਸਿੱਖਾਂ ਦਾ ਮੁਗਲਾਂ ਨਾਲ ਅੱਗ ਪਾਣੀ ਵਾਲਾ ਵੈਰ ਰਿਹਾ ਹੈ। ਦੁਸ਼ਟ ਮੁਗਲ ਬਾਦਸ਼ਾਹਾਂ ਨੇ ਖਾਲਸਾ ਪੰਥ ਦੀ ਸੁਤੰਤਰ ਹਸਤੀ ਨੂੰ ਨਹੀਂ ਪ੍ਰਵਾਨਿਆਂ, ਸਗੋਂ ਸਿੱਖਾਂ ਨੂੰ ਆਪਣੀ ਪਰਜਾ ਦਸਿਆ ਹੈ, ਜੋ ਸਰਾਸਰ ਝੂਠ ਹੈ। ਇਸ ਲਈ ਇਹ ਮੌਲਵੀ (ਬੂਟੇ ਸ਼ਾਹ) ਸਹੀ ਇਤਿਹਾਸ ਨਹੀਂ ਲਿਖੇਗਾ। ਸਿੱਖਾਂ ਦਾ ਇਤਿਹਾਸ ਕੋਈ ਸਿੱਖ ਹੀ ਲਿਖ ਸਕਦਾ ਹੈ। ਅੰਗ੍ਰੇਜ਼ ਦੇ ਮਨ ਨੂੰ ਇਹ ਗਲ ਜਚ ਗਈ। ਉਸ ਨੇ ਸਰਦਾਰ ਰਤਨ ਸਿੰਘ ਪਾਸੋਂ ਸਿੱਖ

ਇਤਿਹਾਸ ਸੁਣਨਾ ਵੀ ਮੰਨ ਲਿਆ। ਸੋ, ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਉਹ ਬ੍ਰਿਤਾਂਤ ਦਰਜ ਹੈ ਜੋ ਸ: ਰਤਨ ਸਿੰਘ ਨੇ ਕੈਪਟਨ ਮਰੇ ਨੂੰ ਸੰਨ 1809 (ਸੰਮਤ 1866 ਬਿ:) ਵਿਚ ਜ਼ਬਾਨੀ ਸੁਣਾਇਆ, ਜਿਸ ਨੂੰ ਬਾਅਦ ਵਿਚ ਉਸਨੇ ਛੰਦ-ਬੱਧ ਸੰਮਤ 1898 ਬਿ: ਵਿਚ ਲਿਖਤੀ ਰੂਪ ਦਿਤਾ। ਸਰਦਾਰ ਰਤਨ ਸਿੰਘ ਨੇ ਇਸ ਗਰੰਥ ਦਾ ਨਾਮ 'ਸ੍ਰੀ ਗੁਰੂ ਪੰਥ ਪ੍ਰਕਾਸ਼ ਗਰੰਥ' ਰਖਿਆ ਸੀ। ਇਸੇ ਗਰੰਥ ਨੂੰ ਭਾਈ ਵੀਰ ਸਿੰਘ ਜੀ ਦੀ ਵਜ਼ੀਰ ਹਿੰਦ ਪ੍ਰੈਸ, ਅੰਮ੍ਰਿਤਸਰ, ਨੇ ਮਾਰਚ 1914 ਈ: ਵਿਚ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਨਾਮ ਹੇਠ ਛਾਪਿਆ। ਮਗਰੋਂ ਇਹੀ ਨਾਮ ਪ੍ਰਸਿਧ ਹੋ ਗਿਆ।

ਜਿਵੇਂ ਕਿ ਆਰੰਭ ਵਿਚ ਹੀ ਲਿਖਿਆ ਸੀ ਕਿ ਇਸ ਮਹਾਨ ਇਤਿਹਾਸਕ ਗਰੰਥ ਦਾ ਲੇਖਕ ਸਰਦਾਰ ਰਤਨ ਸਿੰਘ ਸ਼ਹੀਦ ਮਤਾਬ ਸਿੰਘ ਜੀ ਮੀਰਾਂ ਕੋਟੀਏ ਦਾ ਪੋਤਾ ਸੀ। ਪਿੰਡ ਮੀਰਾਂ ਕੋਟ ਅੰਮ੍ਰਿਤਸਰ ਤੋਂ ਚਾਰ ਮੀਲਾਂ ਤੇ ਹੈ। ਸ: ਮਤਾਬ ਸਿੰਘ ਨੇ ਆਪਣੇ ਸਾਥੀ ਸ: ਸੁਖਾ ਸਿੰਘ, ਮਾੜੀ ਕੰਬੋਕੇ, ਵਾਲੇ ਨਾਲ ਰਲਕੇ ਸੰਨ 1740 ਵਿਚ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਚ ਰਡੀਆਂ ਦੇ ਮੁਜਰੇ ਕਰਵਾਉਣ ਵਾਲੇ ਪਿੰਡ ਮੰਡੀਆਲੇ ਅਤੇ ਅਲਗੋਂ ਵਾਲੇ ਮੱਸ ਰਘੜ ਨੂੰ ਕਤਲ ਕੀਤਾ ਸੀ। ਸਰਦਾਰ ਮਤਾਬ ਸਿੰਘ ਦਾ ਪੁਤਰ ਰਾਏ ਸਿੰਘ ਉਸ ਸਮੇਂ ਪੰਜ-ਛ ਸਾਲਾਂ ਦਾ ਸੀ।

ਸਰਦਾਰ ਮਤਾਬ ਸਿੰਘ ਆਪਣੇ ਪੁੱਤਰ ਰਾਏ ਸਿੰਘ ਨੂੰ ਪਿੰਡ ਮੀਰਾਂ ਕੋਟ ਦੇ ਪੰਚ ਨਥੇ ਖੈਹਰੇ ਦੀ ਸਪੁਰਦਗੀ ਵਿਚ ਛੱਡ ਕੇ ਮੁੜ ਫੇਰ ਸਿੰਘਾਂ ਦੇ ਫਿਰਤੂ ਦਲਾਂ ਨਾਲ ਜਾ ਰਲਿਆ ਅਤੇ ਸਿੱਖ ਪੰਥ ਦੀ ਸੇਵਾ ਵਿਚ ਜੁਟ ਗਿਆ। ਮੱਸੇ ਰੰਗੜ ਦੀ ਮੌਤ ਪਿਛੋਂ ਸਰਕਾਰੀ ਹਾਕਮਾਂ ਨੇ ਸ: ਮਤਾਬ ਸਿੰਘ ਮੀਰਾਂ ਕੋਟੀਏ ਦੀ ਭਾਲ ਕਰਨੀ ਸ਼ੁਰੂ ਕਰ ਦਿਤੀ। ਉਸਦੇ ਪਰਿਵਾਰ ਅਤੇ ਪੁੱਤਰ ਨੂੰ ਖਤਮ ਕਰਨ ਲਈ ਸਰਕਾਰੀ ਅਫ਼ਸਰ ਫੌਜ ਲੈ ਕੇ ਸਿੱਖਾਂ ਦੇ ਵੈਰੀ, ਜੰਡਿਆਲ ਵਾਲੇ ਹਰਿਭਗਤ ਨਰੰਜਨੀਏ ਨਾਲ ਮੀਰਾਂ ਕੋਟ ਪੁਜਿਆ।

ਨੱਥਾ ਖੈਹਰਾ ਆਪਣੀ ਇਜ਼ਤ ਅਤੇ ਅਮਾਨਤ (ਰਾਏ ਸਿੰਘ) ਨੂੰ ਬਚਾਉਣ ਲਈ ਆਪਣੇ ਗਭਰੂ ਪੁਤਰਾਂ, ਜੁਆਨ ਭਾਣਜਿਆਂ ਅਤੇ ਪਿੰਡ ਮੀਰਾਂਕਟ ਦੇ ਬਰਵਾਲੇ ਸਮੇਤ ਰਾਏ ਸਿੰਘ ਨੂੰ ਨਾਲ ਲੈ ਕੇ ਅਜਨਾਲੇ ਵਲ ਨੂੰ ਭਜ ਨਿਕਲਿਆ, ਤਾਂ ਜੋ ਮਤਾਬ ਸਿੰਘ ਦੀ ਅਮਾਨਤ ਇਸ ਬੱਚੇ ਨੂੰ ਕਿਧਰੇ ਬਿਨ ਖਤਰੇ ਵਾਲੀ ਥਾਂ ਧਿਆਨਪੁਰ ਦੇ ਨਾਥ-ਜੋਗੀਆਂ ਦੇ ਡੇਰੇ, ਜੋ ਰੰਧਾਵਿਆਂ ਦੇ ਪਿੰਡਾਂ ਦੇ ਨਜ਼ਦੀਕ ਡੇਰਾ ਬਾਬਾ ਨਾਨਕ ਤੋਂ ਨੇੜੇ ਸੀ, ਲਕੋ ਕੇ ਰਖ ਸਕੇ। ਸਰਕਾਰੀ ਅਫ਼ਸਰਾਂ ਨੂੰ ਵੀ ਪਤਾ ਲਗ ਗਿਆ। ਪਿੰਡ ਰਾਮਰੋਣੀ ਵਾਲੇ ਰਕੜ ਵਿਚ ਨੱਥਾ ਖੈਹਰਾ, ਉਸਦੇ ਭਾਣਜੇ ਅਤੇ ਪਿਡ ਦਾ ਮੁਸਲਮਾਨ ਬਰਵਾਲਾ ਵੈਰੀਆਂ ਨਾਲ ਲੜਦੇ ਮਾਰੇ ਗਏ। ਰਾਏ ਸਿੰਘ ਨੂੰ ਵੀ ਨੇਜ਼ੇ ਤੇ ਤਲਵਾਰਾਂ ਵੱਜੀਆਂ ਅਤੇ ਹਾਕਮ ਉਸਨੂੰ ਮਰਿਆ ਹੋਇਆ ਸਮਝ ਕੇ ਉਥੇ ਹੀ ਸੁਟ ਗਏ। ਅਧ-ਮਰੇ ਅਤੇ ਸਹਿਕ ਰਹੇ ਨੂੰ ਨਾਲ ਦੇ

ਪਿੰਡ ਕਮੋ ਦੀ ਇਕ ਕਮੋਲੀ ਲੈ ਆਈ, ਅਤੇ ਇਥੋਂ ਰਾਏ ਸਿੰਘ ਦੀ ਤਾਈ ਉਸ ਨੂੰ ਆਪਣੇ ਪੇਕੇ ਪਿੰਡ ਰੁੜਿਆਲੇ ਲੈ ਆਈ।

ਸਰਦਾਰ ਮਤਾਬ ਸਿੰਘ ਜੀ 1 ਜੁਲਾਈ 1745 ਨੂੰ ਜਦੋਂ ਸ਼ਹੀਦ ਹੋ ਗਏ। ਤਾਂ ਸਰਦਾਰ ਮਤਾਬ ਸਿੰਘ ਜੀ ਪਿਛੋਂ ਉਸਦੇ ਸਾਥੀ ਸਰਦਾਰ ਸੁਖਾ ਸਿੰਘ ਮਾੜੀ ਕੰਬੋ ਕੀ ਵਾਲੇ ਨੇ ਰਾਏ ਸਿੰਘ ਨੂੰ ਆਪਣਾ ਪੁੱਤਰ ਬਣਾ ਕੇ ਆਪਣੇ ਪਾਸ ਰਖ ਲਿਆ।

ਸਰਦਾਰ ਸੁਖਾ ਸਿੰਘ ਨੇ ਕਰੋੜੀਆ ਮਿਸਲ ਦੇ ਸਰਦਾਰ ਸ਼ਯਾਮ ਸਿੰਘ, ਪਿੰਡ ਨਾਰਲਾ (ਅਜਕਲ ਜ਼ਿਲਾ ਅੰਮ੍ਰਿਤਸਰ ਵਿਚ) ਦੀ ਧੀ ਲਛਮੀ ਦੀ ਸ਼ਾਦੀ ਰਾਏ ਸਿੰਘ ਨਾਲ ਕਰਵਾ ਦਿਤੀ। ਸਰਦਾਰ ਰਤਨ ਸਿੰਘ ਇਸੇ ਸੁਭਾਗ ਜੋੜੀ ਦੇ ਪੁਤਰ ਸਨ। ਉਨ੍ਹਾਂ ਦਾ ਦਾਦਕਾ ਗੋਤ ਭੰਗੂ ਸੀ, ਜਿਸ ਕਰਕੇ ਉਨ੍ਹਾਂ ਦੇ ਨਾਮ ਨਾਮ ਨਾਲ 'ਭੰਗੂ' ਲਫ਼ਜ਼ ਜੁੜਿਆ ਹੋਇਆ ਹੈ।

ਸਰਦਾਰ ਰਾਏ ਸਿੰਘ ਨੇ ਮੱਸੇ ਰੰਘੜ ਦੇ ਸੰਨ 1739 ਵਿਚ ਕਤਲ ਕੀਤੇ ਜਾਣ ਤੋਂ ਲੈ ਕੇ ਖਾਲਸਾ ਦਲਾਂ ਦੇ ਸਰਹੰਦ ਮਾਰ ਕ ਕਾਠੀਏ ਵੰਡਾਂ ਪਾਉਣ ਤਕ ਅਤੇ ਹੋਰ ਇਲਾਕੇ ਤਲਵਾਰ ਦੇ ਜ਼ੋਰ ਨਾਲ ਜਿੱਤ ਕੇ ਸਰਦਾਰੀਆਂ ਕਾਇਮ ਕਰਨ ਤਕ ਦੇ ਸਮੇਂ ਦੇ, ਸਾਰੇ ਹਾਲ ਆਪਣੀ ਅੱਖੀਂ ਡਿਠੇ ਸਨ। ਉਨ੍ਹਾਂ ਨੇ ਹੱਡ-ਬੀਤੀਆਂ, ਅੱਖੀਂ ਦੇਖੀਆਂ ਅਤੇ ਆਪਣੇ ਤੋਂ ਪਹਿਲਾਂ ਦੀਆਂ ਘਟਨਾਵਾਂ ਨਾਲ ਦੇ ਬੁਢਿਆਂ ਤੋਂ ਸੁਣੀਆਂ ਅੱਗੇ ਆਪਣੇ ਪੁਤਰ ਰਤਨ ਸਿੰਘ ਨੂੰ ਦਸ ਦਿਤੀਆਂ। ਜਦੋਂ ਰਾਏ ਸਿੰਘ ਨੇ ਹੋਸ਼ ਸੰਭਾਲੀ ਤਦ ਦਲਾਂ ਵਿਚ ਜਾਂ ਪਿੰਡਾਂ ਵਿਚ ਕਈ ਬੁਢੇ ਸਿੱਖ, ਜਿਵੇਂ ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਜੈਸੇ ਭੀ ਜੀਉਂਦੇ ਹੋਣਗੇ, ਜਿਨ੍ਹਾਂ ਨੇ ਦਸਮੇਸ਼ ਜੀ ਦੇ ਦਰਸ਼ਨ ਕੀਤੇ ਹੋਵਣ ਜਾਂ ਬਾਬਾ ਬੰਦਾ ਸਿੰਘ ਜੀ ਦੇ ਸਮੇਂ ਜੰਗਾਂ ਜੁੱਧਾਂ ਵਿਚ ਹਿੱਸਾ ਲਿਆ ਹੋਵੇਗਾ। ਇਹੋ ਵਜ੍ਹਾ ਹੈ ਕਿ ਵਾਕਿਆਤ ਵਿਚ ਆਈਆਂ ਗੱਲਾਂ ਸਮਕਾਲੀ ਮੁਸਲਮਾਨ ਦੀਆਂ ਲਿਖੀਆਂ ਤ੍ਰੀਕਾਂ, ਥਾਵਾਂ ਅਤੇ ਘਟਨਾਵਾਂ ਨਾਲ ਠੀਕ ਠੀਕ ਮੇਲ ਖਾਂਦੀਆਂ ਹਨ।

ਸ: ਰਤਨ ਸਿੰਘ ਪੜ੍ਹੇ ਲਿਖੇ ਰਈਸ ਸਨ। ਫ਼ਾਰਸੀ ਦੇ ਗਰੰਥ ਵਾਚ ਸਕਦੇ ਸਨ। ਆਪ ਕਵਿਤਾ ਤਾਂ ਰਚਦੇ ਹੀ ਸਨ। ਹੋਰ ਵਾਧੇ ਦੀ ਗੱਲ ਇਹ ਹੈ ਕਿ ਜਿਥੇ ਆਪ ਜੀ ਦਾ ਖਾਨਦਾਨੀ ਪਿਛੋਕੜ ਮੀਰਾਂਕੋਟੀਏ ਬੀਰ ਖਾਨਦਾਨ ਨਾਲ ਮਿਲਦਾ ਹੈ, ਉਥੇ ਵਿਦਿਅਕ ਪਿਛੋਕੜ ਗੁਰੂ ਜੀ ਦੇ ਦਰਬਾਰੀ ਸੈਨਾਪਤੀ ਨਾਲ ਜੁੜਦਾ ਹੈ। ਉਨ੍ਹਾਂ ਖੁਦ ਇਸ ਗੱਲ ਦਾ ਜ਼ਿਕਰ ਆਪਣੇ 'ਹਨੂਮਾਨ ਨਾਟਕ ਦੇ ਟੀਕੇ' ਵਿਚ ਕੀਤਾ ਹੈ। ਆਪ ਲਿਖਦੇ ਹਨ :—

ਸ੍ਰੀ ਗੁਰੂ ਗੋਬਿੰਦ ਸਿੰਘ ਜਿਨ ਕੋ ਬਡ ਪ੍ਰਮਾਨ।
ਰਖੇ ਬਵੰਜਾ ਕਵਿ ਨਿਕਟ, ਅਤਰ ਜੁ ਕਰੈ ਸਨਾਨ।੧੩।
ਅਤ੍ਰ ਅਤ੍ਰ ਤਲਾਉ ਮੇਂ ਤਰ ਤਾਰ ਨਾਵ ਘਾਟ।

ਤਿਨ ਮੈ ਸੇਨਪਤਿ ਕੀਯੋ ਮਾਝੈ ਕੁ ਜਾਟ ।੧੪।
ਲਿਖਾਰੀ ਹੁਤੋ ਹਜੂਰ ਕੋ ਔਰ ਕਬਿੱਤ ਅਪਾਰ ।
ਪਾਹੁਲ ਖੰਡੇ ਕੀ ਦਈ ਸ੍ਰੀ ਸਤਿਗੁਰ ਹਿਤੁਕਾਰ ।੧੫।
ਤਿਨ ਮਾਝੇ ਮੇ ਆਇਕੇ ਲੀਨੋ ਗ੍ਰਾਮ ਬਸਾਇ ।
ਜਗਤ ਪੁਰੇ ਕੇ ਢਿਗ ਤਿਨੇ ਲੀਨੋ ਘੌਰ ਬਨਾਇ ।੧੬।
ਜਿਨ ਤਿਨ ਕੀ ਸੰਗਤ ਕਰੀ ਭਏ ਸ ਬਹੁਬੁਧਿਵਾਨ ।
ਚੰਦਨਿ ਸੇਣਾ ਸਿੰਘ ਜਨੁ ਬਣ ਮਾਝੇਰੀ ਧਾਨੁ ।੧੭।
ਤਿਨ ਮੈ ਬ੍ਰਹਮਨ ਥੋ, ਪੜਿਓ ਪੰਜਾਬਾ ਤਾਹਿ ਨਾਮ ।
ਮੀਰਾ ਕੋਟ ਸੁ ਆ ਬਸਿਯੋ ਛੋਡਿ ਜਿ ਚੰਦੂ ਗ੍ਰਾਮ ।੧੯।
ਤਿਨਹਿ ਪੜ੍ਹਾਯੋ ਕੋਰ ਸਿੰਘ, ਹਮਰੋ ਬਡੋ ਸੁ ਭ੍ਰਾਤ ।
ਮਤਾਬ ਸਿੰਘ ਜੋ ਪੋਤਰੇ, ਰਾਇ ਸਿੰਘ ਕੋ ਤਾਤ ।੨੦।
ਸੋ ਭਾਈ ਤੇ ਹਮ ਪੜ੍ਹੇ, ਇਮ ਚਲੀ ਸੁ ਗੁਰ ਟਕਸਾਲ ।
ਸੋ ਸਤਿਗੁਰ ਕੀ ਦਯਾ ਤੇ, ਹਮ ਭੀ ਭਏ ਨਿਹਾਲ ।੨੧।

(ਹਨੂਮਾਨ ਨਾਟਕ ਸਟੀਕ ਹੱਥ ਲਿਖਤ ਸਫਾ ੩,
—ਵੇਖੋ 'ਸਿੰਘ ਸਭਾ ਪਤ੍ਰਿਕਾ', ਅਗਸਤ 1978, ਪੰਨਾ 12)

ਸ: ਰਤਨ ਸਿੰਘ ਜੀ ਰਚਿਤ 'ਪ੍ਰਾਚੀਨ ਪੰਥ ਪ੍ਰਕਾਸ਼' ਬਾਰੇ ਪ੍ਰਸਿਧ ਇਤਿਹਾਸਕਾਰ ਸ: ਕਰਮ ਸਿੰਘ ਜੀ ਹਿਸਟੋਰੀਅਨ ਲਿਖਦੇ ਹਨ :—

"ਮੈਂ ਹਥ ਚੁੰਮ ਲਵਾਂ ਉਸ ਸਰਦਾਰ ਦਾ ਜਿਸ ਨੇ ਪੰਥ ਪ੍ਰਕਾਸ਼ ਲਿਖਿਆ......' ਅਤੇ—

'ਮੈਂ ਸਚ ਕਹਿੰਦਾ ਹਾਂ ਕਿ ਜੇ ਇਹ 'ਪੰਥ ਪ੍ਰਕਾਸ਼' ਨਾ ਹੁੰਦਾ ਤਾਂ ਅੱਜ ਸਾਡਾ ਇਤਿਹਾਸ ਹੀ ਨਾ ਹੁੰਦਾ। ਭਾਵੇਂ ਸਰਦਾਰ ਰਤਨ ਸਿੰਘ ਜੀ ਨੇ ਕੇਵਲ ਆਪਣੇ ਖਾਨਦਾਨ ਦੇ ਹਾਲਾਤ ਹੀ ਲਿਖੇ ਹਨ, ਅਤੇ ਹੋਰ ਹਾਲ ਸਹਿਜ ਸੁਭਾਉ ਹੀ ਆਉਂਦੇ ਗਏ ਹਨ, ਪਰ ਤਦ ਵੀ ਸਿੱਖ ਇਤਿਹਾਸ ਦੀ ਦਾਗ ਵੇਲ ਲਗਾ ਦਿਤੀ ਹੈ। ਇਹ ਪੰਥ ਪ੍ਰਕਾਸ਼ ਛਪਿਆ ਹੋਇਆ ਹੈ, ਪਰ ਬੜਾ ਹੀ ਅਸ਼ੁਧ ਛਪਿਆ ਹੈ। ਕੋਈ ਸਿੱਖ, ਜੋ ਸਿੱਖ ਅਖਵਾਉਣ ਦਾ ਹੱਕਦਾਰ ਹੈ, ਇਸ ਪੰਥ ਪ੍ਰਕਾਸ਼ ਤੋਂ ਵਿਰਵਾ ਨਹੀਂ ਰਹਿਣਾ ਚਾਹੀਦਾ।"

(ਰਸਾਲਾ "ਫੁਲਵਾੜੀ", ਫੱਗਣ-ਚੇਤ ਸੰਮਤ ੧੯੮੪)

ਸਰਦਾਰ ਰਤਨ ਸਿੰਘ ਭੰਗੂ ਭਾਵੇਂ ਕੋਈ ਉਚ ਕੋਟੀ ਦਾ ਕਵੀ ਨਹੀਂ ਸੀ, ਪਰ ਉਹ ਵਿਲੱਖਣ ਸੂਝ-ਬੂਝ ਦਾ ਮਾਲਕ ਸੀ ਅਤੇ ਗੁਰਮਤਿ ਦੇ ਆਸ਼ਿਆਂ ਨੂੰ ਭਲੀ ਪ੍ਰਕਾਰ ਸਮਝਦਾ ਸੀ ਕਿ ਸਿੱਖਾਂ ਨੇ ਜੋ ਰਾਜਨੀਤਕ ਤਾਕ਼ਤ ਹਾਸਲ ਕੀਤੀ ਹੈ ਉਹ ਗੁਰਮਤਿ ਦੇ ਸਿਧਾਂਤਾਂ ਉਤੇ ਚਲਣ ਕਰਕੇ ਹੀ ਪ੍ਰਾਪਤ ਕੀਤੀ ਹੈ। ਇਸੇ ਲਈ ਉਸਨੇ ਕੈਪਟਨ ਮਰੇ ਨੂੰ ਇਹ ਸਪੱਸ਼ਟ ਕਰ ਦਿਤਾ ਸੀ ਕਿ ਸਿਖਾਂ ਨੂੰ ਪਾਤਸ਼ਾਹੀ (ਰਾਜਨੀਤਿਕ ਤਾਕਤ) ਨਾ ਤਾਂ ਕਿਸੇ ਕੋਲੋਂ ਖੈਰਾਤ ਵਿਚ ਮਿਲੀ ਹੈ,

ਨਾ ਹੀ ਉਨ੍ਹਾਂ ਨੇ ਲੁਟਾਂ-ਮਾਰਾਂ ਨਾਲ ਇਹ ਤਾਕਤ ਹਾਸਿਲ ਕੀਤੀ ਹੈ, ਸਗੋਂ ਸਿੱਖਾਂ ਨੂੰ ਇਹ ਤਾਕਤ ਤਾਂ ਗੁਰੂ ਨਾਨਕ ਪਾਤਸ਼ਾਹ ਹੀ ਦੇ ਗਏ ਸਨ। ਆਪ ਲਿਖਦੇ ਹਨ :—

ਤਿਸੈ (ਮਰੇ ਨੂੰ) ਬਾਤ ਮੈਂ ਐਸੇ ਕਹੀ। ਸਿੰਘਨ ਪਾਤਸਾਹੀ ਸ਼ਾਹ ਸਾਚੈ ਦਈ।
ਮਰੀ ਕਹਯੋ ਸ਼ਾਹ ਸਚੋ ਕੌਣ। ਹਮ ਕਹਯੋ, ਸ਼ਾਹ ਨਾਨਕ ਜੌਣ।੩੩।
ਮਰੀ ਕਹਯੋ ਨਾਨਕ ਫਕੀਰ ? ਉਨ ਸ਼ਾਹੀ ਕੀ ਕਿਆ ਤਦਬੀਰ ?
ਹਮੈਂ ਕਹਯੋ ਤਹਿ ਸ਼ਹਿਨਸ਼ਾਹ, ਦੀਨ ਦੁਨੀ ਸਚੰ ਪਾਤਸ਼ਾਹ।੩੫।
ਕਈ ਸ਼ਾਹ ਤਿੰਨ ਕੀਏ ਫ਼ਕੀਰ। ਕਈ ਫ਼ਕੀਰ ਕਰ ਦੀਨੇ ਪੀਰ।
ਰਹਯੋ ਆਪ ਹੁਇ ਬੇਪ੍ਰਵਾਹ। ਯੌਂ ਨਾਨਕ ਭਯੋ ਸ਼ਾਹਿਨਸ਼ਾਹ।੩੬।

ਭਾਈ ਰਤਨ ਸਿੰਘ ਜੀ ਦੇ ਜੀਵਨ ਬਾਰੇ ਵਿਸਤ੍ਰਿਤ ਜਾਣਕਾਰੀ ਨਹੀਂ ਮਿਲਦੀ। ਆਪ ਜੀ ਦੀ ਪ੍ਰਸਿੱਧੀ 'ਪ੍ਰਾਚੀਨ ਪੰਥ ਪ੍ਰਕਾਸ਼' ਕਰਕੇ ਹੈ। ਇਸੇ ਲਈ ਇਸ ਗਰੰਥ ਬਾਰੇ ਸੰਖੇਪ ਜਿਹੀ ਜਾਣਕਾਰੀ ਦਿੱਤੀ ਹੈ' ਤਾਂ ਜੋ ਪਾਠਕ ਇਸ ਤੋਂ ਭਾਈ ਰਤਨ ਸਿੰਘ ਜੀ ਦੀ ਸ਼ਖਸ਼ੀਅਤ ਅਤੇ ਵਿਚਾਰਾਂ ਤੋਂ ਵਾਕਫ ਹੋ ਜਾਣ।

ਭਾਈ ਰਤਨ ਸਿੰਘ ਭੰਗੂ ਸੰਨ 1846 ਵਿਚ ਚਲਾਣਾ ਕਰ ਗਏ। ਇਹ ਉਹ ਸਮਾਂ ਸੀ ਜਦੋਂ ਮਹਾਰਾਜਾ ਰਣਜੀਤ ਸਿੰਘ ਵੀ ਪਰਲੋਕ ਸਿਧਾਰ ਚੁਕੇ ਸਨ, ਅਤੇ ਉਨ੍ਹਾਂ ਦੇ ਮਗਰੋਂ ਸਿੱਖ ਰਾਜ ਵੀ ਆਪਣੇ ਅੰਤ ਵਲ ਤੇਜ਼ੀ ਨਾਲ ਵਧ ਰਿਹਾ ਸੀ।

---

# ਗਿਆਨੀ ਗਿਆਨ ਸਿੰਘ ਜੀ

ਗਿਆਨੀ ਗਿਆਨ ਸਿੰਘ ਜੀ ਸਿੱਖਾਂ ਵਿਚ ਇਤਿਹਾਸਕਾਰ ਦੇ ਤੌਰ ਤੇ ਜਾਣੇ ਜਾਂਦੇ ਹਨ। ਭਾਵੇਂ ਉਨ੍ਹਾਂ ਨੇ ਅਨੇਕਾਂ ਪੁਸਤਕਾਂ ਰਚੀਆਂ ਹਨ, ਪਰ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਵਧੇਰੇ ਪ੍ਰਸਿਧ ਹਨ। ਗਿਆਨੀ ਜੀ ਦਾ ਪਿਛੋਕੜ ਭਾਈ ਮਨੀ ਸਿੰਘ ਜੀ ਸ਼ਹੀਦ ਨਾਲ ਜਾ ਮਿਲਦਾ ਹੈ। ਭਾਈ ਮਨੀ ਸਿੰਘ ਜੀ ਦੇ ਵੱਡੇ ਭਰਾ ਨਗਾਹੀਆ ਸਿੰਘ ਦੇ ਸੱਤ ਪੁਤਰ ਸਨ, ਜਿਨ੍ਹਾਂ ਵਿਚੋਂ ਇਕ ਸਰਦਾਰ ਬਖਤਾ ਸਿੰਘ ਸੀ। ਸ੍ਰ: ਬਖਤਾ ਸਿੰਘ ਦੇ ਘਰ ਸ੍ਰ: ਭਾਗ ਸਿੰਘ ਦਾ ਜਨਮ ਹੋਇਆ। ਸ੍ਰ: ਭਾਗ ਸਿੰਘ ਦਾ ਵਿਆਹ ਸੁਨਾਮ ਦੇ 'ਸੇਰੋਂ' ਨਾਮੀ ਪਿੰਡ ਵਿਚ ਸ੍ਰ: ਤਕੜਾ ਸਿੰਘ ਦੀ ਧੀ ਬੀਬੀ ਦੇਸ਼ਾਂ (ਜਿਸਨੂੰ ਤਕੜੋ ਵੀ ਕਹਿੰਦੇ ਸਨ) ਨਾਲ ਹੋਇਆ।

ਸ: ਭਾਗ ਸਿੰਘ ਤੇ ਬੀਬੀ ਦੇਸ਼ਾਂ ਦੇ ਘਰ 5 ਵਿਸਾਖ 1879 ਬਿ: (ਸੰਨ 1822) ਨੂੰ ਪਰਗਨਾ ਸੁਨਾਮ, ਰਿਆਸਤ ਪਟਿਆਲਾ ਦੇ ਪਿੰਡ ਲੌਂਗੋਵਾਲ

ਵਿਚ ਹੋਇਆ। ਬੀਬੀ ਦੇਸ਼ਾਂ ਧਾਰਮਕ ਅਤੇ ਪੱਕੇ ਸਿੱਖੀ ਖਿਆਲਾਂ ਵਾਲੀ ਇਸਤਰੀ ਸੀ। ਉਸਦੀ ਸ਼ਖਸੀਅਤ ਦਾ ਪ੍ਰਭਾਵ ਨਿਸਚੇ ਹੀ ਉਸਦੇ ਪੁਤਰ ਤੇ ਪੈਣਾ ਸੀ। ਸੋ, ਗਿਆਨੀ ਜੀ ਨੂੰ ਜੀਵਨ ਦੀ ਇਕ ਨਵੀਂ ਸੇਧ ਦੇਣ ਵਿਚ ਉਨ੍ਹਾਂ ਦੇ ਮਾਤਾ ਜੀ ਦਾ ਬੜਾ ਹੱਥ ਸੀ।

ਆਪਣੀ ਮਾਤਾ ਪਾਸੋਂ ਸਿੱਖ ਇਤਿਹਾਸ ਵਿਚ ਵਾਪਰੀਆਂ ਘਟਨਾਵਾਂ ਬਾਰੇ ਸੁਣਕੇ ਗਿਆਨੀ ਗਿਆਨ ਸਿੰਘ ਬਹੁਤ ਪ੍ਰਭਾਵਿਤ ਹੋਏ। ਗਿਆਨੀ ਜੀ ਨੇ ਮੁੱਢਲੀ ਵਿਦਿਆ ਭਾਈ ਭੋਲਾ ਸਿੰਘ ਜੀ ਤੋਂ ਪ੍ਰਾਪਤ ਕੀਤੀ, ਜਿਨ੍ਹਾਂ ਨੇ ਇਨ੍ਹਾਂ ਨੂੰ ਸ੍ਰੀ ਗੁਰੂ ਗਰੰਥ ਸਾਹਿਬ, ਦਸਮ ਗਰੰਥ, ਵਾਰਾਂ ਤੇ ਕਬਿਤ-ਸਵੈਯੇ ਭਾਈ ਗੁਰਦਾਸ ਆਦਿ ਗਰੰਥਾਂ ਨੂੰ ਅਰਥਾਂ-ਸਹਿਤ ਪੜ੍ਹਾਇਆ। 'ਹਨੂੰਮਾਨ ਨਾਟਕ' ਗਰੰਥ ਦੇ ਅਰਥਾਂ ਦੀ ਵਾਕਫ਼ੀ ਵੀ ਦਿਤੀ। ਗਿਆਨੀ ਜੀ ਗੁਰਬਾਣੀ ਨੂੰ ਤੇ ਕਵਿਤਾ ਵਿਚ ਰਚੇ ਹੋਰ ਗਰੰਥਾਂ ਨੂੰ ਬਹੁਤ ਮਨਮੋਹਣੀ ਆਵਾਜ਼ ਵਿਚ ਗਾ ਕੇ ਪੜ੍ਹਦੇ ਸਨ।

ਗਿਆਨੀ ਜੀ ਦਾ ਕੱਦ ਛੋਟਾ, ਸਰੀਰ ਪਤਲਾ, ਸੁਹਣੇ ਨੈਣ-ਨਕਸ਼, ਸੁਰੀਲੀ ਆਵਾਜ਼ ਤੇ ਬੜਾ ਪ੍ਰਭਾਵਸ਼ਾਲੀ ਸੁਭਾਸ਼ਨ ਅਤੇ ਕਲਾਮ ਸੀ। ਆਪ ਸ਼ੁਰੂ ਵਿਚ ਹੀ ਅੰਮ੍ਰਿਤਧਾਰੀ ਸਿੰਘ ਸਜ ਗਏ ਸਨ।

ਘਰ ਵਿਚ ਮਾਇਆ ਦੀ ਤੰਗੀ ਹੀ ਰਹਿੰਦੀ ਸੀ। 1835 ਈ: ਵਿਚ ਉਨ੍ਹਾਂ ਦਾ ਮਾਮਾ, ਸ: ਕਰਮ ਸਿੰਘ ਜੋ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ, ਸੂਬੇਦਾਰ ਸੀ, ਉਨ੍ਹਾਂ ਨੂੰ ਲਾਹੌਰ ਲੈ ਆਇਆ। ਉਥੇ ਮਹਾਰਾਜੇ ਦੇ ਜ਼ਨਾਨਖਾਨੇ ਦਾ ਨਾਇਬ ਡਿਓੜੀ ਅਫ਼ਸਰ, ਸ: ਧੰਨਾ ਸਿੰਘ ਗਿਆਨ ਸਿੰਘ ਦੇ ਸੁਰੀਲੀ ਆਵਾਜ਼ ਵਿਚ ਕੀਤੇ ਪਾਠ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸਨੇ ਮਹਾਰਾਜਾ ਸਾਹਿਬ ਪਾਸ ਗਿਆਨ ਸਿੰਘ ਬਾਰੇ ਗੱਲ ਕੀਤੀ ਅਤੇ ਮਹਾਰਾਜਾ ਸਾਹਿਬ ਨੇ ਆਪ ਨੂੰ ਰੋਜ਼ ਸਵੇਰੇ ਸੁਖਮਨੀ ਸਾਹਿਬ ਦਾ ਪਾਠ ਸੁਣਾਉਣ ਲਈ ਆਪਣੇ ਕੋਲ ਰੱਖ ਲਿਆ। ਉਦੋਂ ਆਪ ਦੀ ਉਮਰ ਮਸਾਂ 13 ਵਰ੍ਹਿਆਂ ਦੀ ਸੀ। ਇੰਝ ਆਪ 6-7 ਵਰ੍ਹੇ ਮਹਾਰਾਜਾ ਪਾਸ ਠਹਿਰੇ ਅਤੇ ਫਿਰ ਆਪਣੇ ਪਿੰਡ ਲੌਂਗੋਵਾਲ ਆ ਗਏ।

ਆਪ ਦੇ ਤਾਇਆ ਹਰੀ ਸਿੰਘ ਰਿਆਸਤ ਪਟਿਆਲੇ ਦੇ ਮਹਾਰਾਜਾ ਕਰਮ ਸਿੰਘ ਪਾਸ ਫੌਜ ਵਿਚ ਨੌਕਰ ਸਨ। ਉਹ ਇਕ ਲੜਾਈ ਵਿਚ ਮਾਰੇ ਗਏ। ਉਨ੍ਹਾਂ ਦੀ ਮਿਰਤੂ ਮਗਰੋਂ ਮਹਾਰਾਜਾ ਕਰਮ ਸਿੰਘ ਨੇ ਗਿਆਨ ਸਿੰਘ ਨੂੰ ਆਪਣੇ ਪਾਸ ਬੁਲਾ ਲਿਆ। ਉਹ ਗਿਆਨ ਸਿੰਘ ਦੇ ਧਾਰਮਿਕ ਗਿਆਨ ਅਤੇ ਵਿਦਵਤਾ ਤੋਂ ਬਹੁਤ ਪ੍ਰਭਾਵਿਤ ਹੋਏ ਅਤੇ ਉਨ੍ਹਾਂ ਨੂੰ ਤਸੀਲ ਵਿਚ ਨੌਕਰੀ ਦੇ ਦਿਤੀ। ਇਸੇ ਨੌਕਰੀ ਦੇ ਦੌਰਾਨ ਇਕ ਫ਼ਸਾਦ ਸਮੇਂ ਆਪ ਦੇ ਖੱਬੇ ਪੱਟ ਵਿਚ ਗੋਲੀ ਲਗ ਗਈ ਤੇ ਪੱਟ ਦੀ ਹੱਡੀ ਟੁਟ ਗਈ। ਇਹ ਜ਼ਖਮ ਨਾਸੂਰ ਵਿਚ ਬਦਲ ਗਿਆ ਤੇ ਲੱਤ ਨਿਕੰਮੀ ਹੋ ਗਈ।

ਦੋ ਕੁ ਵਰ੍ਹਿਆਂ ਮਗਰੋਂ, ਸੰਨ 1852 ਈ: ਵਿਚ, ਗਿਆਨੀ ਜੀ ਇਕ ਭਿਆਨਕ ਫੋੜੇ ਦੇ ਰੋਗ ਕਰਕੇ ਸਾਲ ਭਰ ਮੰਜੇ ਤੋਂ ਨਾ ਉਠ ਸਕੇ। ਨੌਕਰੀ ਤੋਂ ਗੈਰ ਹਾਜ਼ਰੀ ਕਾਰਨ ਨਾਂ ਕੱਟ ਗਿਆ ਤੇ ਗਿਆਨ ਸਿੰਘ ਜੀ ਨੂੰ ਗੰਭੀਰ ਆਰਥਿਕ ਸੰਕਟ ਵਿਚੋਂ ਲੰਘਣਾ ਪਿਆ। 1853 ਈ: ਵਿਚ ਉਨ੍ਹਾਂ ਦੇ ਪਿਤਾ ਜੀ ਵੀ ਚਲ ਵਸੇ। ਘਰ ਦੀ ਸਾਰੀ ਜ਼ੁੰਮੇਵਾਰੀ ਗਿਆਨੀ ਜੀ ਤੇ ਆ ਪਈ। ਘਰ ਵਿਚ ਉਹ ਤੇ ਉਨ੍ਹਾਂ ਦੇ ਮਾਤਾ ਜੀ ਹੀ ਸਨ। ਉਨ੍ਹਾਂ ਦੇ ਬਾਕੀ ਭਰਾ ਅਲੱਗ ਰਹਿੰਦੇ ਸਨ, ਉਨ੍ਹਾਂ ਤੰਗੀ ਦੇ ਦਿਨਾਂ ਵਿਚ ਵੀ ਆਪਣੀ ਮਾਂ ਤੇ ਭਰਾ (ਗਿ: ਗਿਆਨ ਸਿੰਘ) ਦੀ ਕੋਈ ਸਹਾਇਤਾ ਨਾ ਕੀਤੀ। ਲੱਤ ਖਰਾਬ ਹੋਣ ਕਰਕੇ ਬਾਹਰ ਦਾ ਕੰਮ ਨਹੀਂ ਸਨ ਕਰ ਸਕਦੇ। ਸੋ ਰੋਜ਼ੀ ਕਮਾਉਣ ਲਈ ਮਜ਼ਬੂਰੀ ਵਿਚ ਇਸਤ੍ਰੀਆਂ ਵਾਲੇ ਕੰਮ ਚੱਕੀ ਪੀਹਣਾ ਤੇ ਸੂਤ ਕਤਣਾ ਕਰਨੇ ਪਏ। ਉਨ੍ਹਾਂ ਦੇ ਮਾਤਾ ਜੀ ਵੀ ਲੋਕਾਂ ਦੇ ਘਰਾਂ ਵਿਚ ਛੋਟਾ ਮੋਟਾ ਕੰਮ ਕਰਦੇ ਸਨ। ਇਸ ਪ੍ਰੇਸ਼ਾਨੀ ਦੀ ਹਾਲਤ ਵਿਚ ਉਹ ਆਪਣੇ ਨਾਨਕਿਆਂ ਤੋਂ ਬੈਲ ਲੈ ਆਏ ਤੇ ਹਿੱਸੇ ਤੇ ਜ਼ਮੀਨ ਲੈ ਕੇ ਵਾਹੀ ਕਰਨ ਲਗੇ। ਵਾਹੀ ਤੇ ਬਿਜਾਈ ਤਾਂ ਕਰ ਲੈਂਦੇ ਸਨ, ਪਰ ਲੱਤ ਖਰਾਬ ਹੋਣ ਕਰਕੇ, ਬੈਠ ਕੇ ਗੋਡੀ ਜਾਂ ਵਾਢੀ ਕਰਨ ਵਿਚ ਬਹੁਤ ਔਖ ਹੁੰਦੀ ਸੀ। ਕਈ ਵਾਰ ਆਪ ਬਹੁਤ ਨਿਰਾਸ਼ ਹੋ ਜਾਂਦੇ ਸਨ। ਪਰ ਉਨ੍ਹਾਂ ਦੇ ਮਾਤਾ ਜੀ ਪੁਰਾਣੇ ਸਿੰਘਾਂ ਦੇ ਕਾਰਨਾਮੇ ਤੇ ਦੁਖਾਂ ਕਸ਼ਟਾਂ ਬਾਰੇ ਦਸ ਕੇ ਉਨ੍ਹਾਂ ਨੂੰ ਉਤਸ਼ਾਹ ਦਿੰਦੇ ਸਨ। ਅੰਤਾਂ ਦੀ ਗਰੀਬੀ ਅਤੇ ਤੰਗੀ ਕਾਰਨ ਇਕ ਵਾਰ ਆਪ ਖੂਹ ਵਿਚ ਛਾਲ ਮਾਰਕੇ ਖੁਦਕਸ਼ੀ ਕਰਨ ਲਗੇ ਸਨ, ਕਿ ਉਸ ਸਮੇਂ ਇਕ ਸਾਧੂ ਨੇ ਆਪ ਨੂੰ ਅਜਿਹਾ ਕਰਨ ਤੋਂ ਰੋਕ ਲਿਆ।

ਗਿਆਨੀ ਗਿਆਨ ਸਿੰਘ ਜੀ ਦਾ ਤਾਇਆ ਸ: ਪ੍ਰੇਮ ਸਿੰਘ ਵੀ ਪਟਿਆਲੇ ਵਿਚ ਨੌਕਰੀ ਕਰਦਾ ਸੀ। ਉਹ ਛੁਟੀ ਆਇਆ। ਗਿਆਨੀ ਜੀ ਨੂੰ ਸੂਤ ਕੱਤਦਾ ਵੇਖ ਕੇ ਉਸਦਾ ਮਨ ਦ੍ਰਵਿਆ ਗਿਆ। ਉਹ ਗਿਆਨੀ ਜੀ ਨੂੰ ਪਟਿਆਲੇ ਲੈ ਗਿਆ ਅਤੇ ਦਸ ਰੁਪਏ ਮਹੀਨੇ ਉਤੇ ਗਰੰਥੀ ਲਗਵਾ ਦਿਤਾ। ਪਟਿਆਲੇ ਵਿਚ ਉਨ੍ਹਾਂ ਨੇ ਖੁਸ਼ਕਤੀ ਸਿਖ ਲਈ ਅਤੇ ਦਸ ਰੁਪਏ ਹੋਰ ਮਾਸਿਕ ਕਮਾਈ ਕਰਨ ਕਰਨ ਲਗੇ। ਇਥੇ ਆਤਮਾ ਰਾਮ ਸਾਧੂ ਪਾਸੋਂ 'ਸਾਰਕੁਤਾਵਲੀ' ਤੇ ਹੋਰ ਧਾਰਮਿਕ ਪੁਸਤਕਾਂ ਦਾ ਅਧਿਐਨ ਕੀਤਾ। ਡੇਢ ਵਰ੍ਹੇ ਪਿਛੋਂ ਉਹ ਫਿਰ ਆਪਣੇ ਪਿੰਡ ਮਾਤਾ ਜੀ ਕੋਲ ਆ ਗਏ।

ਇਥੋਂ ਗਿਆਨੀ ਜੀ ਦੇ ਜੀਵਨ ਦਾ ਇਕ ਨਵਾਂ ਦੌਰ ਆਰੰਭ ਹੁੰਦਾ ਹੈ। ਆਪ ਨੇ ਸਾਧੂ-ਸੰਤਾਂ ਦੀ ਸੰਗਤ ਕਰਨ ਦਾ ਹੀ ਮਨ ਬਣਾ ਲਿਆ ਅਤੇ ਦੇਸ਼ ਰਟਨ ਲਈ ਨਿਕਲ ਤੁਰੇ। ਆਪਨੇ ਸੰਨ 1854 ਈ: ਤੋਂ 1895 ਈ. ਤਕ ਪੰਤਾਲੀ ਸਾਲ ਇਕ ਸਾਧੂ ਦੀ ਤਰ੍ਹਾਂ ਜੀਵਨ ਬਤੀਤ ਕਰ ਦਿਤਾ। ਆਪ ਪ੍ਰਸਿਧ ਤੀਰਥ ਅਸਥਾਨਾਂ ਉਤੇ ਗਏ। ਇਸ ਸਮੇਂ ਵਿਚ ਜਿਥੇ ਆਪਨੇ ਚੰਗਾ ਚੋਖਾ ਧਾਰਮਿਕ ਸਾਹਿਤ ਪੜ੍ਹਿਆ ਉਥੇ ਸਿੱਖ-ਇਤਿਹਾਸ ਲਿਖਣ ਲਈ ਇਤਿਹਾਸਕ-

ਸਮੱਗਰੀ ਵੀ ਪ੍ਰਾਪਤ ਕੀਤੀ। ਇਸੇ ਸਮੇਂ ਵਿਚ ਆਪ ਨਿਰਮਲਾ ਸੰਪ੍ਰਦਾ ਨਾਲ ਜੁੜ ਗਏ ਅਤੇ ਗੁਰਮਤਿ ਦੇ ਪ੍ਰਚਾਰ ਅਤੇ ਗੁਰਬਾਣੀ ਦੀ ਕਥਾ ਦੁਆਰਾ ਸਿੱਖ ਧਰਮ ਦੀ ਸੇਵਾ ਕੀਤੀ। ਆਪ ਨੇ ਜਿਨ੍ਹਾਂ ਅਸਥਾਨਾਂ ਦੀ ਯਾਤਰਾ ਕੀਤੀ, ਉਨ੍ਹਾਂ ਵਿਚੋਂ ਪ੍ਰਸਿਧ ਹਨ—ਕਾਂਸ਼ੀ (ਬਨਾਰਸ), ਹਰਦੁਆਰ, ਸ੍ਰੀ ਨਗਰ (ਗੜ੍ਹਵਾਲ), ਕੁਰਖੇਤਰ, ਥਾਨੇਸ਼ਰ, ਰਿਸ਼ੀਕੇਸ਼, ਮਥਰਾ, ਬਿੰਦਰਾਬਨ, ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ), ਅਨੰਦਪੁਰ ਸਾਹਿਬ, ਹੁਸ਼ਿਆਰਪੁਰ ਜਿਲ੍ਹੇ ਦੇ ਅਸਥਾਨ, ਜੁਆਲਾ-ਮੁਖੀ, ਚੰਬਾ, ਪਰਿਆਗਰਾਜ (ਅਲਾਹਾਬਾਦ), ਜਬਲਪੁਰ, ਨਾਗਪੁਰ, ਅਕੋਲਾ, ਹੰਸੋਲੀ, ਹਜ਼ੂਰ ਸਾਹਿਬ (ਨੰਦੇੜ), ਪਟਨਾ ਸਾਹਿਬ, ਢਾਕਾ, ਜਗਨਨਾਥ ਪੁਰੀ, ਆਗਰਾ, ਨੇਪਾਲ, ਸਿੰਧ-ਹੈਦਰਾਬਾਦ ਆਦਿ। ਇਨ੍ਹਾਂ ਸਫਰਾਂ ਬਾਰੇ ਆਪ ਆਪਣੀ ਪੁਸਤਕ 'ਗੁਰਧਾਮ ਸੰਗ੍ਰਹਿ' ਵਿਚ ਲਿਖਦੇ ਹਨ :—

"ਉਨੀ ਸੈ ਗਿਆਰਾਂ (ਸੰਮਤ) ਤੋਂ ਲੈ ਕੇ। ਬਾਵਨ ਲੋ ਵਿਚਰਯੋ ਧਰ ਲੈ ਕੇ॥
ਜ਼ਰ ਜ਼ੋਰੂ ਵ ਜ਼ਮੀਨ ਆਪਣੀ। ਕਰੀ ਨ ਸੰਗ੍ਰਹ ਜਾਨ ਸਾਪਨੀ॥
ਦੇਸ ਬਦੇਸ਼ਨ ਮੈਂ ਉਪਦੇਸ਼। ਸੱਤਯ ਧਰਮ ਗੁਰਮਤ ਕਾ ਵੇਸ॥
ਸੁਨਕਰ ਉਠ ਧਰ ਲਘੁ ਬਡ ਲੋਗੋਂ। ਸਰਟੀਵਿਕਟ ਦਏ ਜਬ ਜੋਗੈਂ॥
ਸੌਉ ਹਜ਼ਾਰਕੁ ਹੈ ਮਮ ਪਾਸ। ਅਨਿਕ ਭਾਂਤਿ ਅਖਰੋਂ ਮੈਂ ਖਾਸ॥
ਜੋ ਗੁਰਮੁਖ ਨਰ ਪੇਖਯੋ ਚਾਹੈ। ਪਿਖੇ ਨਿਸ਼ੰਕ ਮੋਹਿ ਢਿਗ ਆਹੈਂ॥
ਜੈਸਾ ਜਿਨ ਦੇਖਯਾ ਤਯ ਲਿਖਿਆ। ਨਾਹਿ ਕਿਨੇ ਕਿਛੁ ਦੀਨੀ ਸਿਖਿਆ।
ਸਾਰੀ ਜੁਵਾ ਐਸ ਫਿਰ ਟਾਰੀ। ਫਿਰ ਨ ਸ਼ਕਤਿ ਜਬ ਰਹੀ ਨ ਭਾਰੀ।
ਤਬ ਪਟਿਆਲੇ ਪੁਰ ਰਾਜਧਾਨੀ। ਫੂਲਬੰਸ ਜਹਿ ਭੂਪ ਮਹਾਨੀ॥
ਅਵਲ ਰਾਜ ਸਤਿਗੁਰੂ ਕਾ ਦੀਆ। ਕਰਤ ਸੁਤੰਤਰ ਜਬ ਬਹੁ ਥੀਆ॥
ਅਬ ਤਹਿ ਸ੍ਰੀ ਭੂਪਿੰਦ੍ਰ ਮ੍ਰਿਗੇਸ਼। ਰਾਜ ਧਰਮ ਕਾ ਭਗਤ ਬਸ਼ੇਸ਼।
ਤਹਾਂ ਮੋਹਿ ਬਿਦਯਾ ਗੁਰ ਰੈਹਾ। ਤਾਰਾ ਹਰਿ ਪੰਡਤ ਬਿਦ ਤੈਹਾ।
ਉਨਕੇ ਪਾਸ ਖਾਸ ਮੈਂ ਠਹਿਰਾ। ਫਿਰਨ ਸਮੇਂ ਜੋ ਸੰਗ੍ਰਹ ਗਹਿਰਾ।
ਕੀਓ ਥਾ ਗੁਰਦਵਾਰਨ ਜਯੋ। ਉਨ ਢਿਗ ਤਜ ਦਿਲ ਦਖਣ ਗਯੋ।
ਸਿੰਧ, ਕੱਛ, ਕਾਠੀ, ਗੁਜਰਾਤ। ਵੇਖੇ ਦੇਸ ਵੇਸ ਬਖਿਆਤ।"

ਏਨਾ ਲੰਮਾਂ ਸਫ਼ਰ ਸ਼ਾਇਦ ਹੀ ਕਿਸੇ ਹੋਰ ਸਿੱਖ ਇਤਿਹਾਸਕਾਰ ਜਾਂ ਪ੍ਰਚਾਰਕ ਨੇ ਕੀਤਾ ਹੋਵੇ। ਫਿਰ ਗਿਆਨੀ ਜੀ ਦੀ ਇਕ ਲੱਤ ਵੀ ਖਰਾਬ ਸੀ ਅਤੇ ਆਰਥਕ ਪੱਖੋਂ ਵੀ ਹਾਲਤ ਚੰਗੀ ਨਹੀਂ ਸੀ। ਸਫ਼ਰਾਂ ਤੋਂ ਵਾਪਿਸ ਆ ਕੇ ਆਪ ਪਟਿਆਲੇ ਠਹਿਰ ਗਏ। ਇਥੇ ਹੀ ਉਹਨਾਂ ਦੇ ਧਾਰਮਿਕ-ਅਧਿਆਪਕ ਪੰਡਤ ਤਾਰਾ ਸਿੰਘ ਨਰੋਤਮ ਰਹਿੰਦੇ ਸਨ।

ਪਟਿਆਲੇ ਦੇ ਮਹਾਰਾਜਾ ਭੁਪਿੰਦਰ ਸਿੰਘ ਨੇ ਗਿਆਨੀ ਗਿਆਨ ਸਿੰਘ ਜੀ ਦੁਆਰਾ ਰਚਿਤ ਸਾਹਿਤ ਨੂੰ ਛਾਪਣ ਲਈ 'ਹਿਸਟਰੀ ਸੁਸਾਇਟੀ' ਨਾਂ ਦਾ ਇਕ ਵੱਖਰਾ ਵਿਭਾਗ ਵੀ ਖੋਲ੍ਹਿਆ ਅਤੇ ਇਸ ਸੁਸਾਇਟੀ ਲਈ ਇਕ ਲੱਖ

ਪੈਂਤੀ ਹਜ਼ਾਰ ਦੀ ਰਕਮ ਵੀ ਮਨਜ਼ੂਰ ਕੀਤੀ। ਮੰਦੇ ਭਾਗਾਂ ਨੂੰ ਪਟਿਆਲੇ ਅਤੇ ਨਾਭਾ ਦੇ ਰਾਜਿਆਂ ਵਿਚਕਾਰ ਸੰਬੰਧ ਚੰਗੇ ਨਾ ਹੋਣ ਕਰਕੇ ਹਿਸਟਰੀ ਸੁਸਾਇਟੀ ਦਾ ਕੰਮ ਚਲ ਨਾ ਸਕਿਆ।

ਗਿਆਨੀ ਗਿਆਨ ਸਿੰਘ ਜੀ ਨੇ ਹੇਠ ਲਿਖੀਆਂ ਪੁਸਤਕਾਂ ਲਿਖੀਆਂ ਸਨ :—

1. ਪੰਥ ਪ੍ਰਕਾਸ਼
2. ਤਵਾਰੀਖ ਗੁਰੂ ਖਾਲਸਾ
ੳ) ਦਸ ਗੁਰੂ ਸਾਹਿਬਾਨ ਦਾ ਜੀਵਨ
ਅ) ਸ਼ਮਸ਼ੇਰ ਖਾਲਸਾ
ੲ) ਰਾਜ ਖਾਲਸਾ
ਸ) ਸਰਦਾਰ ਖਾਲਸਾ
ਹ) ਪੰਥ ਖਾਲਸਾ
3. ਗੁਰਧਾਮ ਸੰਗ੍ਰਹਿ
4. ਨਿਰਮਲ ਪੰਥ ਪ੍ਰਦੀਪਕਾ
5. ਰਿਪੁਦਮਨ ਪ੍ਰਕਾਸ਼
6. ਭੁਪਿੰਦਰਾ ਨੰਦਨ
7. ਇਤਿਹਾਸ ਰਿਆਸਤ ਬਾਗੜੀਆਂ
8. ਤਵਾਰੀਖ ਸ੍ਰੀ ਅੰਮ੍ਰਿਤਸਰ
9. ਤਵਾਰੀਖ ਲਾਹੌਰ
10. ਸੂਰਜ ਪ੍ਰਕਾਸ਼ ਵਾਰਤਕ (3 ਭਾਗ)
11. ਇਤਿਹਾਸ ਭਾਈ ਰੂਪ ਚੰਦ
12. ਗੁਰਪੁਰਬ ਪ੍ਰਕਾਸ਼
13. ਕੰਵਲ ਫੂਲ ਮਾਲਾ
14. ਅੰਮ੍ਰਿਤ ਪ੍ਰਕਾਸ਼
15. ਨੀਤੀ ਪ੍ਰਕਾਸ਼
16. ਖਾਲਸਾ ਧਰਮ-ਪਤਿਤ ਪਾਵਨ
17. ਭੇਖ ਪ੍ਰਭਾਵਕ
18. ਸਵੈ-ਜੀਵਨੀ (ਜਿਸਦਾ ਖਰੜਾ ਗੁਆਚ ਗਿਆ ਸੀ।)

ਉਪ੍ਰੋਕਤ ਪੁਸਤਕਾਂ ਤੋਂ ਛੁਟ ਗਿਆਨੀ ਗਿਆਨ ਸਿੰਘ ਜੀ ਨੇ ਸਨਾਤਨੀ ਪ੍ਰਭਾਵ ਵਾਲੀਆਂ ਕੁਝ ਹੋਰ ਪੁਸਤਕਾਂ ਵੀ ਲਿਖੀਆਂ ਹਨ। ਗਿਆਨੀ ਜੀ ਦੀਆਂ ਆਮ ਸਿੱਖ ਸੰਗਤਾਂ ਵਿਚ ਦੋ ਪੁਸਤਕਾਂ 'ਪੰਥ ਪ੍ਰਕਾਸ਼' ਅਤੇ 'ਤਵਾਰੀਖ ਗੁਰੂ ਖਾਲਸਾ' ਹੀ ਪ੍ਰਸਿਧ ਹੋਈਆਂ ਹਨ। ਇਨ੍ਹਾਂ ਵਿਚ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸੰਨ 1891 ਈ: ਦਾ ਇਤਿਹਾਸ ਲਿਖਿਆ ਹੈ। 'ਤਵਾਰੀਖ ਗੁਰੂ ਖਾਲਸਾ' ਪੰਜਾਬੀ (ਵਾਰਤਕ) ਬੋਲੀ ਵਿਚ ਲਿਖੀ ਗਈ ਹੈ ਅਤੇ 'ਪੰਥ ਪ੍ਰਕਾਸ਼' ਬ੍ਰਿਜੀ ਕਵਿਤਾ ਵਿਚ। ਆਪ ਨੇ ਭਾਈ ਰਤਨ ਸਿੰਘ ਭੰਗੂ ਅਤੇ ਬੂਟੇ ਸ਼ਾਹ ਦੀਆਂ ਪੁਸਤਕਾਂ ਵਿਚੋਂ ਇਤਿਹਾਸਕ ਸਮੱਗਰੀ ਲਈ ਹੈ। ਬਹੁਤ ਸਾਰੀ ਸਮੱਗਰੀ ਉਨ੍ਹਾਂ ਨੇ ਆਪਣੇ ਸਫ਼ਰਾਂ ਵਿਚ ਵੀ ਇਕੱਤਰ ਕੀਤੀ ਸੀ। ਗਿਆਨੀ ਜੀ ਦੀਆਂ ਪੁਸਤਕਾਂ ਵਿਚ ਜਿਥੇ ਵਿਦਵਤਾ ਦੇ ਝਲਕਾਰੇ ਪੈਂਦੇ ਹਨ, ਉਥੇ ਉਨ੍ਹਾਂ ਦੀਆਂ ਪੁਸਤਕਾਂ ਵਿਚ ਇਤਿਹਾਸ ਦੇ ਨਾਲ ਮਿਥਿਹਾਸ ਵੀ ਰਲਿਆ ਪਿਆ ਹੈ। ਇਨ੍ਹਾਂ ਪੁਸਤਕਾਂ ਵਿਚ ਕਰਾਮਾਤੀ ਅੰਸ਼ ਬਹੁਤ ਹੈ। ਇੰਝ ਜਾਪਦਾ ਹੈ ਉਨ੍ਹਾਂ ਨੇ ਜਨਮ ਸਾਖੀਆਂ, ਮਹਿਮਾ ਪ੍ਰਕਾਸ਼ ਅਤੇ ਸੂਰਜ ਪ੍ਰਕਾਸ਼ ਆਦਿਕ ਗਰੰਥਾਂ ਵਿਚ ਲਿਖੇ ਬ੍ਰਿਤਾਂਤਾਂ ਨੂੰ ਹੀ ਦੁਹਰਾ ਦਿਤਾ ਹੈ, ਅਤੇ ਉਨ੍ਹਾਂ ਦੀ ਇਤਿਹਾਸਕ ਪ੍ਰਮਾਣਿਕਤਾ ਨੂੰ ਪਰਖਣ ਦਾ ਜਤਨ ਨਹੀਂ ਕੀਤਾ। ਇਸ ਕਰਕੇ ਗਿਆਨੀ ਗਿਆਨ ਸਿੰਘ ਜੀ ਦੀਆਂ ਪੁਸਤਕਾਂ ਵਿਚ ਕਈ ਅਜਿਹੀਆਂ ਘਟਨਾਵਾਂ ਵੀ ਦਰਜ ਹਨ, ਜੋ ਸਿੱਖ-ਸਤਿਗੁਰਾਂ ਦੀ

ਸ਼ਖਸੀਅਤ ਨਾਲ ਮੇਲ ਨਹੀਂ ਖਾਂਦੀਆਂ ਅਤੇ ਗੁਰਮਤਿ-ਵਿਚਾਰਧਾਰਾ ਤੋਂ ਵੀ ਉਲਟ ਹਨ। ਗਿਆਨੀ ਜੀ ਨੇ ਆਪਣੇ ਸਮੇਂ ਹੋਦੀ ਹੋਈ ਇਤਿਹਾਸਕ-ਖੋਜ ਤੋਂ ਵੀ ਕੋਈ ਫ਼ਾਇਦਾ ਨਹੀਂ ਉਠਾਇਆ, ਸਗੋਂ "ਬਿਖੇੜਿਆਂ" ਤੋਂ ਦੂਰ ਰਹਿਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਦੇ ਸਮੇਂ ਸਰਦਾਰ ਕਰਮ ਸਿੰਘ ਹਿਸਟੋਰੀਅਨ ਸਿੱਖ ਇਤਿਹਾਸ ਨੂੰ ਵਿਗਿਆਨਕ ਲੀਹਾਂ ਪੁਰ ਲਿਖਣ ਦੀ ਕੋਸ਼ਿਸ਼ ਕਰ ਰਹੇ ਸਨ, ਪਰ ਗਿਆਨੀ ਜੀ ਨੇ ਕੇਵਲ ਘਟਨਾਵਾਂ ਨੂੰ ਲਿਖਣ ਤੇ ਜ਼ੋਰ ਦਿੱਤਾ ਹੈ, ਇਤਿਹਾਸਕ ਖੋਜ ਵਲ ਧਿਆਨ ਨਹੀਂ ਦਿਤਾ।

ਗਿਆਨੀ ਗਿਆਨ ਸਿੰਘ ਭਾਵੇਂ ਆਪ ਨਿਰਮਲੇ ਸਨ, ਪਰ ਜਦੋਂ ਉਨ੍ਹਾਂ ਨੇ ਕੂਕਿਆਂ (ਨਾਮਧਾਰੀਆਂ), ਨਿਹੰਗਾਂ ਉਦਾਸੀਆਂ ਆਦਿਕ ਬਾਰੇ ਲਿਖਿਆ ਤਾਂ ਬੜੀ ਨਿਰਪੱਖਤਾ ਨਾਲ ਸਭ ਦੀ ਪ੍ਰਸ਼ੰਸਾ ਕੀਤੀ। ਆਪ ਸਭ ਨੂੰ ਪੰਥ ਦਾ ਅੰਗ ਸਮਝਦੇ ਸਨ। ਆਪ ਨੇ ਸਿੱਖ-ਸਰਦਾਰਾਂ ਦੇ ਜੀਵਨ ਵਿਚ ਆਈਆਂ ਊਣਤਾਈਆਂ ਅਤੇ ਮਗਰਲੇ ਉਦਾਸੀਆਂ ਦੇ ਪੰਥਕ-ਧਾਰਾ ਤੋਂ ਦੂਰ ਜਾਣ ਦੀ ਆਲੋਚਨਾ ਵੀ ਕੀਤੀ ਹੈ।

ਗਿਆਨੀ ਜੀ ਦੀਆਂ ਪੁਸਤਕਾਂ ਦਾ ਵਿਸ਼ਾ-ਵਸਤੂ ਅਤੇ ਉਨ੍ਹਾਂ ਦੇ ਵਿਚਾਰ ਭਾਵੇਂ ਕੈਸੇ ਵੀ ਹੋਣ, ਗਿਆਨੀ ਜੀ ਆਪਣੀਆਂ ਰਚਨਾਵਾਂ ਨੂੰ ਪੰਥ ਦੀ ਅਮਾਨਤ ਸਮਝਦੇ ਸਨ। ਇਹ ਸਭ ਉਨ੍ਹਾਂ ਨੇ ਪੰਥ-ਸੇਵਾ ਦੀ ਭਾਵਨਾ ਨਾਲ ਹੀ ਲਿਖੀਆਂ ਸਨ। ਉਨ੍ਹਾਂ ਨੇ ਆਪਣੀਆਂ ਸਾਰੀਆਂ ਛਪੀਆਂ ਤੇ ਅਣਛਪੀਆਂ ਪੁਸਤਕਾਂ ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਨੂੰ ਦੇ ਦਿਤੀਆਂ ਸਨ। ਸੁਸਾਇਟੀ ਦੇ ਇਕਰਾਰ ਮੁਤਾਬਕ ਇਹ ਪੁਸਤਕਾਂ 'ਵਜ਼ੀਰ ਹਿੰਦ ਪ੍ਰੈਸ' ਵਿਚ ਛਪਣੀਆਂ ਸਨ। ਗਿਆਨੀ ਜੀ ਤੋਂ ਪੁਸਤਕਾਂ ਲੈ ਕੇ ਖਾਲਸਾ ਟ੍ਰੈਕਟ ਸੁਸਾਇਟੀ ਵਾਲਿਆਂ ਨੇ ਗਿਆਨੀ ਜੀ ਦੀ ਪ੍ਰਸ਼ੰਸਾ ਵਿਚ ਇਕ ਇਸ਼ਤਿਹਾਰ ਆਪਣੀ ਅਖਬਾਰ ਵਿਚ ਛਾਪਿਆ ਅਤੇ ਗਿਆਨੀ ਜੀ ਦੇ ਅੰਨ-ਬਸਤਰਾਂ ਦੇ ਨਿਰਬਾਹ ਵਾਸਤੇ 12 ਰੁਪਏ ਮਹੀਨਾ ਦੇਣ ਦਾ ਜ਼ੁੰਮਾਂ ਲਿਆ। ਇਸ 'ਸੁਸਾਇਟੀ' ਦੇ ਪ੍ਰਬੰਧਕ ਸਨ ਭਾਈ ਵੀਰ ਸਿੰਘ ਜੀ ਦੇ ਪਿਤਾ ਡਾ: ਚਰਨ ਸਿੰਘ ਜੀ, ਸ. ਤ੍ਰਿਲੋਚਨ ਸਿੰਘ, ਸ. ਵਜ਼ੀਰ ਸਿੰਘ ਤੇ ਤੇ ਸ. ਸੁਰਜਨ ਸਿੰਘ ਆਦਿਕ।

ਖਾਲਸਾ ਟ੍ਰੈਕਟ ਸੁਸਾਇਟੀ ਨੇ ਗਿਆਨੀ ਜੀ ਨਾਲ ਕੀਤਾ ਇਕਰਾਰ ਨਾ ਪਾਲਿਆ ਤੇ ਗਿਆਨੀ ਜੀ ਦੀਆਂ ਕੁਝ ਅਣਛਪੀਆਂ ਪੁਸਤਕਾਂ ਨਾ ਛਾਪੀਆਂ। ਗਿਆਨੀ ਜੀ ਦੇ ਵਾਰ ਵਾਰ ਕਹਿਣ ਉਤੇ ਵੀ ਸੁਸਾਇਟੀ ਨੇ ਕੋਈ ਪ੍ਰਵਾਹ ਨਾ ਕੀਤੀ। ਇਸ ਗੱਲ ਦਾ ਗਿਆਨੀ ਜੀ ਨੂੰ ਬਹੁਤ ਦੁਖ ਹੋਇਆ ਤੇ ਉਹਨਾਂ ਸਮਝਿਆ ਕਿ ਸੁਸਾਇਟੀ ਨੇ ਉਨ੍ਹਾਂ ਨਾਲ ਧੋਖਾ ਕੀਤਾ ਹੈ ਤੇ ਉਨ੍ਹਾਂ ਆਪਣੇ ਸੁਆਰਥ ਲਈ ਗਿਆਨੀ ਜੀ ਦੀ ਤੀਹ ਵਰ੍ਹਿਆਂ ਦੀ ਮਿਹਨਤ ਬਰਬਾਦ ਕਰ ਦਿਤੀ ਹੈ। ਗਿਆਨੀ ਜੀ ਨੇ ਆਪਣੇ ਦੁਖ ਨੂੰ 'ਰਿਪੁਦਮਨ ਪ੍ਰਕਾਸ਼' ਦੇ ਪੰਨਾਂ

—69 ਵਿਚ ਪ੍ਰਗਟ ਕੀਤਾ ਹੈ। ਆਪ ਲਿਖਦੇ ਹਨ :—

'ਜੋ ਪੁਸਤਕ ਗਿਆਨੀ ਰਚੇ ਨਾਮ ਛਾਪੇਂਗੇ ਸੋਇ।'
ਇਹ ਸ਼ਰਤ ਉਨ ਜੋ ਲਿਖੀ, ਪਾਲੀ ਨਾਹੀਂ ਕੋਇ।
ਅੱਤ ਅਨਿਆਇ, ਉਨ ਜ਼ੁਲਮ ਬਡ, ਮੁਝ ਸੋ ਕੀਨੋਂ ਆਪ।
ਨਹਿ ਖਰਚੇ ਮੁੜ ਦੇਤ ਹੈਂ, ਨਹਿ ਛਾਪਤ ਹੈਂ ਆਪ।
ਵਰਸ ਸਤਾਰਾਂ ਭਏ ਹੈਂ, ਉਨ ਕੋ ਦਏ ਬਨਾਇ।
ਖਟੇ ਮੇਂ ਪਾ ਰਹੇ ਹੈਂ, ਟਾਲਾ ਕਰਤ ਰਹਾਇ।
ਐਸੇ ਸਿੱਖਨ ਕੋ ਗੁਰੂ, ਬਖਸ਼ੇ ਆਪ ਸੁਮੱਤਿ।
ਕਰੈਂ ਨਾ ਆਗੇ ਔਰ ਸੋਂ, ਮੁਝ ਸੇ ਕਰੀ ਕੁਪੱਤ।
ਮਿਹਨਤ ਮੇਰੀ ਬਿਰਧ ਕੀ, ਤੀਸ ਬਰਸ ਕੀ ਜੋਇ।
ਬੇ-ਕਦਰੇ, ਨਾ-ਸ਼ੁਕਰਿਆਂ, ਬਿਰਥਾ ਰਾਖੀ ਖੋਇ।
ਸੇਵਾ ਜੋ ਮੈਂ ਪੰਥ ਕੀ, ਕਰੀ ਲਾਭ ਕੇ ਹੇਤ।
ਗਰੇ ਪਰੇ ਮਤਸਰ ਭਰੇ, ਮਰੇ ਮਾਰ ਪਕ ਖੇਤ।
ਮਮ ਰਚਨਾਂ ਸੇ ਪੰਥ ਕਾ, ਹੋਨਾ ਥਾ ਜੋ ਲਾਭ।
ਸੋ ਸੁਸਾਇਟੀ ਨ ਦਯੋ, ਪੰਥ ਰਹਿ ਗਯੋ ਅਲਾਭ।
ਸਾਗਰ ਸਮ ਮਮ-ਕ੍ਰਿਤ ਸੇਂ, ਟਰੈਕਟ ਛਾਪ ਅਨੇਕ।
ਧਨ ਅਰ ਨਾਮ ਕਮਾ ਰਹੇ, ਪੰਥਕ ਆਗੂ ਨੇਕ।

ਸੁਸਾਇਟੀ ਦੇ ਆਗੂਆਂ ਦਾ ਕਿਰਦਾਰ ਪੇਸ਼ ਕਰਨ ਮਗਰੋਂ ਗਿਆਨੀ ਜੀ ਆਪਣੇ ਮਨ ਨੂੰ ਸਮਝਾਉਂਦੇ ਹਨ—

ਤਬ ਮੈਂ ਨਿਸਚਾ ਐਸੋ ਕੀਨਾ। ਭੋ ਮਨ ਤੂੰ ਠਗਨ ਛੀਨਾ।
ਨਾਮ ਸਿੰਘ, ਯਾਂਿ ਦਿਲ ਕੇ ਚੋਰ। ਠਗੀ ਕਰਤ ਮਿਸਟ ਬਣ ਘੋਰ।
ਪੰਥਕ ਸੇਵਾ ਕੀ ਲੈ ਆੜ। ਜੇਬਾਂ ਖੀਸੇ ਲੇਵਤ ਝਾੜ।
ਪੰਥਕ-ਸੇਵਾ ਸ਼ੋਰ ਮਚਾਤੇ। ਇਸ ਬਿਧ ਠਗ ਕਰ ਲੋਕਾਂ ਖਾਤੇ।
ਫਿਰ ਮੈਂ ਨਿਜ ਮਨ ਸਮਝਾਇਓ। ਭੋ ਮਨ ਤੇਂ ਬਡ ਧੋਖਾ ਖਾਇਓ।

ਆਪਣੀ ਜ਼ਿੰਦਗੀ ਨੂੰ ਪੰਥ ਸੇਵਾ ਵਿਚ ਬਤੀਤ ਕਰਦਿਆਂ ਹੋਇਆਂ, 99 ਵਰ੍ਹਿਆਂ ਦੀ ਆਯੂ ਭੋਗ ਕੇ, ਗਿਆਨੀ ਗਿਆਨ ਸਿੰਘ ਜੀ 24 ਸਤੰਬਰ 1921 ਨੂੰ ਇਸ ਨਾਸ਼ਵੰਤ ਸੰਸਾਰ ਤੋਂ ਕੂਚ ਕਰ ਗਏ।

—

# ਗਿਆਨੀ ਲਾਲ ਸਿੰਘ 'ਸੰਗਰੂਰ'

ਗਿਆਨੀ ਲਾਲ ਸਿੰਘ ਜੀ ਪੰਥ ਦੇ ਉਨ੍ਹਾਂ ਮਹਾਨ ਵਿਦਵਾਨਾਂ ਵਿਚੋਂ ਸਨ, ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਗੁਰਮਤਿ ਦੇ ਪ੍ਰਚਾਰ ਵਿਚ ਲਗਾ ਦਿੱਤੀ। ਆਪ ਨੇ ਕੇਵਲ ਗੁਰਮਤਿ ਦਾ ਪ੍ਰਚਾਰ ਹੀ ਨਹੀਂ ਕੀਤਾ ਬਲਕਿ ਆਪਣਾ ਜੀਵਨ ਭੀ ਗੁਰਮਤਿ ਅਨੁਸਾਰ ਜੀਵਿਆ। ਆਪ ਨੂੰ ਪੰਥ ਵਿਚ ਉਹ ਸਥਾਨ ਨਹੀਂ ਮਿਲਿਆ ਜੋ ਕਿ ਮਿਲਣਾ ਚਾਹੀਦਾ ਸੀ ਕਿਉਂਕਿ ਆਪ ਪੰਥ ਖਾਲਸਾ ਦੀਵਾਨ ਦੇ ਮੈਂਬਰ ਸਨ ਅਤੇ ਪੰਚ ਖਾਲਸਾ ਦੀਵਾਨ ਦੇ ਪੰਥਕ ਤੌਰ ਤੇ ਕਈ ਬਹੁਤ ਤਿੱਖੇ ਮਤਭੇਦ ਸਨ, ਫਿਰ ਭੀ ਇਨ੍ਹਾਂ ਗੁਰਸਿੱਖਾਂ ਨੇ ਜੋ ਗੁਰਮਤਿ ਪ੍ਰਚਾਰ ਦੀ ਸੇਵਾ ਕੀਤੀ ਉਸ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਨਾਲ ਮਤਭੇਦਾਂ ਨੂੰ ਇਕ ਪਾਸੇ ਰੱਖ ਕੇ ਗਿਆਨੀ ਲਾਲ ਸਿੰਘ ਜੀ ਦੀ ਜੀਵਨੀ ਵਿਚੋਂ ਕੁਝ ਹਿੱਸਾ ਸੰਗਤਾਂ ਦੀ ਸੇਵਾ ਵਿਚ ਭੇਟ ਕਰ ਰਹੇ ਹਾਂ।

**ਜਨਮ ਤੇ ਵਿਦਿਆ :—**

ਗਿਆਨੀ ਲਾਲ ਸਿੰਘ ਜੀ ਦਾ ਜਨਮ ਸੰਨ 1887 ਈ: ਨੂੰ ਪਿੰਡ ਕਨੇਚ ਜ਼ਿਲਾ ਲੁਧਿਆਣਾ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸ: ਖਜ਼ਾਨ ਸਿੰਘ ਅਤੇ ਮਾਤਾ ਦਾ ਨਾਮ ਬੀਬੀ ਬਿਸ਼ਨ ਕੌਰ ਸੀ। ਆਪ ਜੀ ਨੇ ਸਕੂਲੀ ਵਿਦਿਆ ਅੱਠਵੀਂ ਕਲਾਸ ਤਕ ਪ੍ਰਾਪਤ ਕੀਤੀ। ਪਿਤਾ ਜੀ ਦੇ ਅਕਾਲ ਚਲਾਣਾ ਕਰ ਜਾਣ ਕਰਕੇ ਆਪ ਅੱਗੋਂ ਵਿਦਿਆ ਪ੍ਰਾਪਤ ਨਹੀਂ ਕਰ ਸਕੇ।

**ਗੁਰਸਿੱਖੀ ਦੀ ਲਾਗ ਤੇ ਅਨੰਦ ਕਾਰਜ :—**

ਆਪ ਜੀ ਦੇ ਵੱਡੇ ਭਾਈ ਸਾਹਿਬ ਗੁਰਦੁਆਰਾ ਕਨੇਚ ਵਿਖੇ ਮਹੰਤ (ਪ੍ਰਬੰਧਕ) ਸਨ, ਬਚਪਨ ਵਿਚ ਉਨ੍ਹਾਂ ਤੋਂ ਆਪ ਜੀ ਨੂੰ ਗੁਰਸਿੱਖੀ ਦੀ ਲਾਗ ਲੱਗੀ। ਆਪ ਜੀ ਦਾ ਅਨੰਦ ਕਾਰਜ ਸੰਨ 1906 ਈ: ਬੇਬੇ ਬਸੰਤ ਕੌਰ ਸਪੁਤਰੀ ਸ: ਹਜ਼ਾਰਾ ਸਿੰਘ ਨਾਲ ਪਿੰਡ ਈਸੜੂ ਵਿਖੇ ਹੋਇਆ।

**ਪ੍ਰਦੇਸ ਜਾਣ ਬਾਰੇ :—**

1907 ਈ: ਦੇ ਅਰੰਭ ਵਿਚ ਆਪ ਆਪਣੇ ਕੁਝ ਸਾਥੀਆਂ ਸਮੇਤ ਅਮਰੀਕਾ ਜਾਣ ਵਾਸਤੇ ਹਾਂਗਕਾਂਗ ਗਏ। ਆਪ ਦਾ ਵਿਚਾਰ ਜਾ ਕੇ ਮਜ਼ਦੂਰੀ ਕਰਕੇ ਅੱਗੋਂ ਉਚੇਰੀ ਵਿਦਿਆ ਹਾਸਲ ਕਰਨ ਦਾ ਸੀ। ਆਪ ਬਿਮਾਰੀ ਅਤੇ ਹੋਰ ਔਕੜਾਂ ਕਾਰਨ ਅਮਰੀਕਾ ਨਾ ਜਾ ਸਕੇ ਅਤੇ ਹਾਂਗਕਾਂਗ ਵਿਚ ਹੀ ਕਿਸੇ ਸੱਜਣ ਨਾਲ ਮਿਲਕੇ ਕੁਝ ਸਮਾਂ ਦੁਕਾਨਦਾਰੀ ਕੀਤੀ ਜਿਸ ਵਿਚ ਆਪ ਨੂੰ ਕਾਮਯਾਬੀ ਨਾ ਮਿਲੀ।

ਹਾਂਗਕਾਂਗ ਵਿਖੇ ਹੀ ਆਪ ਜੀ ਦਾ ਮੇਲ ਭਾਈ ਸੰਤਾ ਸਿੰਘ ਜੀ ਚਕ੍ਰਵਰਤੀ ਨਾਲ ਹੋਇਆ ਜੋ ਕਿ ਉਥੇ ਗੁਰਮਤਿ ਦਾ ਪ੍ਰਚਾਰ ਕਰਦੇ ਸਨ। ਆਪ ਬੜੇ

ਉਚੇ ਜੀਵਨ ਵਾਲੇ ਗੁਰਸਿੱਖ ਸਨ। ਗਿਆਨੀ ਲਾਲ ਸਿੰਘ ਜੀ ਭੀ ਉਨ੍ਹਾਂ ਦੀ ਸੰਗਤ ਨਾਲ ਗੁਰਸਿੱਖੀ ਦੀ ਰੰਗਣ ਵਿਚ ਰੰਗੇ ਗਏ ਅਤੇ ਮਨ ਵਿਚ ਅੰਮ੍ਰਿਤ ਛਕਣ ਦੀ ਪ੍ਰੇਰਨਾ ਹੋਈ।

**ਦੇਸ਼ ਵਾਪਸ ਆਉਣਾ ਅਤੇ ਅੰਮ੍ਰਿਤ ਛਕਣਾ :—**

ਭਾਈ ਸੰਤਾ ਸਿੰਘ ਜੀ ਦੀ ਪ੍ਰੇਰਨਾ ਸਦਕਾ ਆਪ ਜੀ ਨੇ ਦੇਸ਼ ਵਾਪਸ ਆ ਕੇ ਪੰਚ ਖ ਲਸਾ ਦੀਵਾਨ ਦੇ ਜੱਥੇ ਪਾਸੋਂ ਅੰਮ੍ਰਿਤ ਛਕਿਆ। ਆਪ ਜੀ ਦਾ ਪਹਿਲਾ ਨਾਮ ਧਰਮ ਸਿੰਘ ਧੀ ਅਤੇ ਅੰਮ੍ਰਿਤ ਛਕਣ ਤੋਂ ਬਾਅਦ ਆਪ ਦਾ ਗੁਰਮਤਿ ਨਾਮ 'ਲਾਲ ਸਿੰਘ' ਰਖਿਆ ਗਿਆ।

**ਹਾਂਗਕਾਂਗ ਨੂੰ ਵਾਪਸੀ :—**

ਆਪ ਅੰਮ੍ਰਿਤ ਛਕਣ ਦੀ ਮਨਸ਼ਾ ਨਾਲ ਵਾਪਸ ਹਿੰਦੁਸਤਾਨ ਆਏ ਸਨ ਅਤੇ ਅੰਮ੍ਰਿਤ ਛਕਣ ਉਪਰੰਤ ਸਿੱਧੇ ਵਾਪਿਸ ਹਾਂਗਕਾਂਗ ਚਲੇ ਗਏ। ਉਥੇ ਜਾ ਕੇ ਆਪ ਜੀ ਨੇ ਆਪਣੀ ਸੁਪਤਨੀ ਨੂੰ ਭੀ ਅੰਮ੍ਰਿਤ ਛਕਣ ਵਾਸਤੇ ਪੱਤਰ ਲਿਖਿਆ ਕਿ ਤੁਸੀਂ ਭੀ ਅੰਮ੍ਰਿਤ ਛਕ ਲਓ ਅਤੇ ਫਿਰੋਜ਼ਪੁਰ ਵਿਖੇ ਭਾਈ ਤਖਤ ਸਿੰਘ ਜੀ* ਦੇ ਵਿਦਿਆਲੇ ਵਿਖੇ ਦਾਖਲ ਹੋ ਜਾਵੋ।

ਭਾਈ ਸੰਤਾ ਸਿੰਘ ਜੀ ਨਾਲ ਮਿਲਕੇ ਆਪ ਨੇ ਸਾਰੇ ਮਲਾਇਆ ਟਾਪੂ ਦਾ ਦੌਰਾ ਕੀਤਾ ਅਤੇ ਸਿੱਖ ਸੰਗਤਾਂ ਵਿਚ ਗੁਰਮਤਿ ਪ੍ਰਚਾਰ ਕੀਤਾ। ਭਾਈ ਸੰਤਾ ਸਿੰਘ ਜੀ ਦੀ ਸੰਗਤ ਦਾ ਸਦਕਾ ਆਪ ਗੁਰਮਤਿ ਦੇ ਚੰਗੇ ਵਿਖਿਆਕਾਰ ਬਣ ਗਏ।

**ਦੁਬਾਰਾ ਦੇਸ਼ ਵਾਪਸੀ ਅਤੇ ਪੰਚ ਖਾਲਸਾ ਦੀਵਾਨ ਦੀ ਸੇਵਾ—**

1909 ਈ. ਵਿਚ ਆਪ ਭਾਈ ਸੰਤਾ ਸਿੰਘ ਜੀ ਦੀ ਪ੍ਰੇਰਨਾ ਨਾਲ ਵਾਪਸ ਹਿੰਦੁਸਤਾਨ ਆ ਗਏ ਅਤੇ ਪੰਚ ਖੰਡ ਵਿਖੇ ਬਾਬੂ ਤੇਜਾ ਸਿੰਘ ਜੀ ਨਾਲ ਮਿਲਕੇ ਗੁਰਮਤਿ ਦੇ ਪ੍ਰਚਾਰ ਦੀ ਸੇਵਾ ਆਰੰਭੀ। ਆਪ ਜੀ ਦੀ ਸਿੰਘਣੀ ਭੀ ਆਪ ਜੀ ਦੇ ਪਾਸ ਹੀ ਆ ਗਈ। ਆਪ ਜੀ ਨੂੰ ਪੰਚ ਖਾਲਸਾ ਦੀਵਾਨ ਦੇ ਮੀਤ ਸਕੱਤਰ, ਸਟੋਰ ਕੀਪਰ ਅਤੇ ਗਰੰਥੀ ਦੀ ਸੇਵਾ ਸੌਂਪੀ ਗਈ। ਆਪ ਦੀ ਦਸ ਰੁਪਏ ਮਹੀਨਾ ਤਨਖਾਹ ਨੀਯਤ ਕਰ ਦਿੱਤੀ। ਆਪ ਜੀ ਨੇ ਇਤਨੀ ਤਨੱਖਾਹ ਵਿਚ ਹੀ ਇਹ ਸੇਵਾ ਕਬੂਲੀ ਅਤੇ ਆਪ ਆਪਣਾ ਘਰ ਦਾ ਖਰਚਾ ਆਪਣੀ ਪਿੰਡ ਦੀ ਜ਼ਮੀਨ ਦੀ ਆਮਦਨ ਦੇ ਨਾਲ ਕਰਦੇ ਸਨ।

ਜਦੋਂ ਆਪ ਪੰਚ ਖੰਡ ਆਏ ਤਾਂ ਦੀਵਾਨ ਦੇ ਸਕੂਲ ਵਿਚ 10 ਕੁ ਲੜਕੀਆਂ ਹੀ ਪੜਦੀਆਂ ਸਨ, ਕੁਝ ਸਾਲਾਂ ਵਿਚ ਹੀ ਬੀਬੀਆਂ ਦੀ ਗਿਣਤੀ

* ਭਾਈ ਤਖਤ ਸਿੰਘ ਜੀ ਦੇ ਪੰਚ ਖਾਲਸਾ ਦੀਵਾਨ ਨਾਲ ਬਹੁਤ ਨੇੜੇ ਦੇ ਸੰਬੰਧ ਸਨ। ਇਸ ਵਿਦਿਆਲੇ ਵਿਚ ਭੀ ਸਾਰੀਆਂ ਬੀਬੀਆਂ ਸਿਰ ਤੇ ਦਸਤਾਰ ਸਜਾਉਂਦੀਆਂ ਸਨ।

150 ਹੋ ਗਈ ਅਤੇ ਸਤਵੀਂ ਜਮਾਤ ਤਕ ਪੜ੍ਹਾਈ ਹੋਣ ਲਗ ਪਈ। ਪੰਚ ਖਾਲਸਾ ਦੀਵਾਨ ਵਲੋਂ ਖੋਲ੍ਹੇ ਕਾਲਜ ਬਾਰੇ ਵਿਸ਼ੇਸ਼ ਜਾਣਕਾਰੀ ਇਹ ਸੀ ਕਿ ਇਸ ਵਿਦਿਆਲੇ ਵਿਚ ਸਾਰੀਆਂ ਬੀਬੀਆਂ ਦੇ ਲੰਗਰ, ਬਸਤਰ ਅਤੇ ਕਿਤਾਬਾਂ ਦਾ ਖਰਚ ਦੀਵਾਨ ਵਲੋਂ ਹੁੰਦਾ ਸੀ ਅਤੇ ਸਾਰੀਆਂ ਬੀਬੀਆਂ ਲਈ ਸਿਰ ਤੇ ਦਸਤਾਰ ਸਜਾਉਣੀ ਜ਼ਰੂਰੀ ਹੁੰਦੀ ਸੀ।

ਵਿਦਿਆ ਭੰਡਾਰ ਆਸ਼ਰਮ ਸਤਵੀਂ ਜਮਾਤ ਤਕ ਚਲ ਕੇ ਬੰਦ ਹੋ ਗਿਆ। ਇਸ ਤੋਂ ਬਾਅਦ ਗਿਆਨੀ ਜੀ ਨੇ ਬਾਬੂ ਤੇਜਾ ਸਿੰਘ ਜੀ ਨੂੰ ਪੰਚ ਖਾਲਸਾ ਮਿਸ਼ਨਰੀ ਕਾਲਜ ਖੋਹਲਣ ਦਾ ਸੁਝਾਅ ਦਿੱਤਾ। ਆਪ ਦੀ ਬੇਨਤੀ ਮੰਨ ਕੇ ਪੰਥ ਖਾਲਸਾ ਦੀਵਾਨ ਵਲੋਂ ਇਹ ਸੇਵਾ ਸ਼ੁਰੂ ਕੀਤੀ ਗਈ ਅਤੇ ਆਪ ਨੂੰ ਪੰਥ ਖਾਲਸਾ ਮਿਸ਼ਨਰੀ ਦਾ ਇੰਸਪੈਕਟਰ ਥਾਪਿਆ ਗਿਆ। ਬਾਬੂ ਤੇਜਾ ਸਿੰਘ ਜੀ ਦੀ ਰੁਚੀ ਬੀਬੀਆਂ ਦਾ ਸਕੂਲ ਚਲਾਉਣ ਵਿਚ ਸੀ, ਇਸ ਲਈ ਵਿਦਿਆ ਭੰਡਾਰ ਆਸ਼ਰਮ ਕਈ ਵਾਰ ਬੰਦ ਹੋ ਕੇ ਮੁੜ ਆਰੰਭ ਹੁੰਦਾ ਰਿਹਾ ਅਤੇ ਅੰਤ ਇਹ ਸਕੂਲ ਬੰਦ ਹੋ ਗਿਆ। ਇਸ ਸਕੂਲ ਦੀਆਂ ਪੜ੍ਹੀਆਂ ਬੀਬੀਆਂ ਜੋ ਕਿ ਆਮ ਤੌਰ ਤੇ ਗਰੀਬ ਘਰਾਣਿਆਂ ਦੀਆਂ ਸਨ, ਗੁਰਮਤਿ ਦੀਆਂ ਧਾਰਨੀ ਹੋਣ ਕਰਕੇ ਉਨ੍ਹਾਂ ਦੇ ਅਨੰਦ ਕਾਰਜ ਤਾਂ ਅਮੀਰ ਘਰਾਣਿਆਂ ਦੇ ਲੜਕਿਆਂ ਨਾਲ ਹੋ ਗਏ ਪਰ ਉਨ੍ਹਾਂ ਨੇ ਅੱਗੋਂ ਪੰਥ ਵਿਚ ਗੁਰਮਤਿ ਪ੍ਰਚਾਰ ਕਰਨ ਦੀ ਸੇਵਾ ਘੱਟ ਹੀ ਕੀਤੀ। ਪੰਚ ਖਾਲਸਾ ਮਿਸ਼ਨਰੀ ਕਾਲਜ ਨੇ ਭੀ ਕੋਈ ਖਾਸ ਤਰੱਕੀ ਨਾ ਕੀਤੀ। ਆਪ ਜੀ ਨੇ ਜਦੋਂ ਪੰਚ ਖਾਲਸਾ ਮਿਸ਼ਨਰੀ ਇੰਸਪੈਕਟਰ ਦੀ ਸੇਵਾ ਆਰੰਭੀ ਉਸ ਸਮੇਂ ਤੋਂ ਹੀ ਗੁਰਮਤਿ ਦੀਆਂ ਪੁਸਤਕਾਂ ਲਿਖਣ ਦਾ ਕੰਮ ਸ਼ੁਰੂ ਕਰ ਦਿਤਾ। ਆਪ ਦੀ ਜ਼ਿਆਦਾ ਰੁਚੀ ਗੁਰਮਤਿ ਪੁਸਤਕ ਭੰਡਾਰ ਨੂੰ ਮਜ਼ਬੂਤ ਕਰਨ ਦੀ ਸੀ ਅਤੇ ਆਪ ਨੇ ਇਸੀ ਆਸ਼ੇ ਨਾਲ ਮਲਾਇਆ ਟਾਪੂਆਂ ਦੀ ਯਾਤਰਾ ਭੀ ਕੀਤੀ।

**ਅਖਬਾਰਾਂ ਦੀ ਐਡੀਟਰੀ :—**

ਦੀਵਾਨ ਵਲੋਂ ਅਖਬਾਰ 'ਕ੍ਰਿਪਾਨ ਬਹਾਦੁਰ' ਅੰਮ੍ਰਿਤਸਰ ਤੋਂ ਜਾਰੀ ਕੀਤਾ ਗਿਆ ਸੀ। ਜਿਸ ਦੇ ਪਬਲਿਸ਼ਰ ਭਾਈ ਸੇਵਾ ਸਿੰਘ ਜੀ ਸਨ। ਕੁਝ ਸਮੇਂ ਬਾਅਦ ਭਾਈ ਸੇਵਾ ਸਿੰਘ ਜੀ ਦੇ ਦੀਵਾਨ ਨਾਲ ਮੱਤਭੇਦ ਹੋ ਗਏ ਅਤੇ ਉਨ੍ਹਾਂ ਨੇ ਇਹ ਅਖਬਾਰ ਨਿੱਜੀ ਤੌਰ ਤੇ ਕਢਣਾ ਸ਼ੁਰੂ ਕਰ ਦਿਤਾ। ਇਸ ਤੋਂ ਬਾਅਦ ਪੰਚ ਖਾਲਸਾ ਦੀਵਾਨ ਨੇ ਖਾਲਸਾ ਸਮਾਚਾਰ, ਕਕਾਰ ਬਹਾਦੁਰ, ਖਾਲਸਾ ਪਾਰਲੀਮੈਂਟ ਗਜ਼ਟ ਆਦਿ ਪੰਜ ਰੋਜ਼ੇ ਅਖਬਾਰ ਜਾਰੀ ਕੀਤੇ ਅਤੇ ਗਿਆਨੀ ਲਾਲ ਸਿਘ ਜੀ ਨੂੰ ਇਨ੍ਹਾਂ ਦਾ ਐਡੀਟਰ ਨੀਯਤ ਕੀਤਾ। ਇਹ ਸੇਵਾ ਆਪ ਜੀ ਨੇ ਕਈ ਸਾਲ ਕੀਤੀ।

**ਮਲਾਇਆ ਆਦਿ ਟਾਪੂਆਂ ਵਿਖੇ ਗੁਰਮਤਿ ਪ੍ਰਚਾਰ :—**

ਮਲਾਇਆ ਦੇ ਸਿੰਘਾਂ ਵਲੋਂ ਦੀਵਾਨ ਨੂੰ ਪ੍ਰਚਾਰਕ ਭੇਜਣ ਦਾ ਸੱਦਾ

ਆਇਆ ਸੀ, ਉਨ੍ਹਾਂ ਦੇ ਸੱਦੇ ਪੁਰ ਇਕ ਜਥਾ ਗਿਆਨੀ ਲਾਲ ਸਿੰਘ ਜੀ ਦੀ ਅਗਵਾਈ ਵਿਚ ਇਹਨਾਂ ਟਾਪੂਆਂ ਵਲ ਨੂੰ ਦੌਰੇ ਤੇ ਗਿਆ। ਆਪ ਜੀ ਨੇ ਕੁਆਲਾਲੰਪਰ ਵਿਖੇ ਇਕ ਬਹੁਤ ਭਾਰੀ ਦੀਵਾਨ ਕੀਤਾ ਜਿਥੇ ਬਹੁਤ ਭਾਰੀ ਸੰਗਤਾਂ ਦਾ ਇਕੱਠ ਹੋਇਆ। ਮਲਾਇਆ ਵਿਚ ਪੰਚ ਖਾਲਸਾ ਦੀਵਾਨ ਦੇ ਮੈਂਬਰਾਂ ਦੀ ਗਿਣਤੀ ਵੀਹ ਕੁ ਹਜ਼ਾਰ ਦੇ ਲੱਗਪੱਗ ਸੀ। ਇਹਨਾਂ ਮੈਂਬਰਾਂ ਤੋਂ ਇਲਾਵਾ ਹੋਰ ਸੰਗਤਾਂ ਭੀ ਭਾਰੀ ਗਿਣਤੀ ਵਿਚ ਆਈਆਂ। ਹਜ਼ਾਰਾਂ ਬੀਬੀਆਂ ਨੇ ਸਿਰਾਂ ਪੁਰ ਦਸਤਾਰਾਂ ਸਜਾਈਆਂ ਹੋਈਆਂ ਸਨ। ਉਥੇ ਸੰਗਤਾਂ ਵਿਚ ਆਪ ਦਾ ਬਹੁਤ ਪ੍ਰਭਾਵ ਪਿਆ। ਦੇਸ਼ ਨੂੰ ਵਾਪਸੀ ਸਮੇਂ ਆਪ ਨੇ ਬਰਮਾਂ ਦੇ ਕਈ ਸ਼ਹਿਰਾਂ ਵਿਚ ਦੋ ਤਿੰਨ ਹਫਤੇ ਚੱਕਰ ਲਾ ਕੇ ਗੁਰਮਤਿ ਪ੍ਰਚਾਰ ਕੀਤਾ।

**ਪੰਚ ਖਾਲਸਾ ਪੁਸਤਕ ਭੰਡਾਰ ਨੂੰ ਮਜ਼ਬੂਤ ਬਨਾਉਣ ਲਈ ਹੰਭਲਾ :—**

ਪੰਚ ਖਾਲਸਾ ਦੀਵਾਨ ਦੇ ਪੁਸਤਕ ਭੰਡਾਰ ਨੂੰ ਮਜ਼ਬੂਤ ਬਨਾਉਣ ਲਈ ਆਪ ਨੇ ਦੁਬਾਰਾ ਮਲਾਇਆ ਟਾਪੂਆਂ ਦਾ ਚੱਕਰ ਲਗਾਇਆ। ਆਪ ਜੀ ਨੇ ਮਲਾਇਆ ਵਿਖੇ ਭੰਡਾਰ ਦੇ ਸੌ ਸੌ ਰੁਪਏ ਲੈ ਕੇ ਕਾਫੀ ਮੈਂਬਰ ਬਣਾਏ ਸਨ ਅਤੇ ਪੰਜੀ ਹਜ਼ਾਰ ਰੁਪਏ ਦੇ ਲੱਗਪੱਗ ਪੈਸਾ ਇਕੱਠਾ ਹੋ ਗਿਆ ਸੀ। ਆਪ ਦਾ ਪ੍ਰੋਗਰਾਮ ਸਿੰਗਾਪੁਰ, ਹਾਂਗਕਾਂਗ ਅਤੇ ਸੰਘਾਈ ਜਾਣ ਦਾ ਸੀ। ਪਰ ਇਸੀ ਸਮੇਂ ਦੌਰਾਨ ਬਾਬੂ ਤੇਜਾ ਸਿੰਘ ਜੀ ਦੇ ਬੇਬੇ ਨਿਰੰਜਨ ਕੌਰ ਨਾਲ ਦੂਜੇ ਅਨੰਦ ਕਾਰਜ ਦੀ ਖਬਰ ਉਨ੍ਹਾਂ ਨੂੰ ਮਲਾਇਆ ਵਿਖੇ ਪਹੁੰਚੀ, ਜਿਸ ਦੀ ਆਪ ਨੇ ਸਖਤ ਵਿਰੋਧਤਾ ਕੀਤੀ। ਇਸੇ ਕਾਰਨ ਪੰਚ ਖਾਲਸਾ ਦੀਵਾਨ ਨਾਲੋਂ ਬਹੁਤ ਸਾਰੇ ਮੈਂਬਰ ਟੁੱਟ ਗਏ, ਅਨੰਦ ਕਾਰਜ ਦੀ ਖਬਰ ਸੁਣਕੇ ਆਪ ਵਾਪਸ ਦੇਸ਼ ਪਰਤ ਆਏ ਕਿਉਂਕਿ ਆਪ ਜੀ ਨੂੰ ਡਰ ਸੀ ਕਿ ਦੀਵਾਨ ਦੀ ਵਿਰੋਧਤਾ ਕਰਕੇ ਬਹੁਤ ਸਾਰੇ ਮੈਂਬਰ ਆਪਣੇ ਪੈਸੇ ਵਾਪਿਸ ਮੰਗਣਗੇ ਜੋ ਕਿ ਪਹਿਲੇ ਹੀ ਪੰਚ ਖੰਡ ਭੇਜ ਚੁੱਕੇ ਸਨ।

ਪੰਚ ਖਾਲਸਾ ਦੀਵਾਨ ਦਾ ਪੰਥ ਅੰਦਰ ਪਹਿਲੇ ਕਾਫੀ ਬੋਲਬਾਲਾ ਸੀ, ਗੁਰਦੁਆਰਾ ਸੁਧਾਰ ਲਹਿਰ ਵਿਚ ਦੀਵਾਨ ਦੇ ਮੈਂਬਰਾਂ ਦਾ ਬਹੁਤ ਹਿੱਸਾ ਸੀ। ਪਰ ਬਾਬੂ ਜੀ ਦੇ ਅਨੰਦ ਕਾਰਜ ਕਾਰਨ ਪੰਥ ਵਿਚ ਉਨ੍ਹਾਂ ਦੀ ਸਖਤ ਵਿਰੋਧਤਾ

ਹੋਈ। ਪੰਚ ਖਾਲਸਾ ਦੀਵਾਨ ਦੇ ਮੈਂਬਰਾਂ ਅਤੇ ਹਿਤਕਾਰੀਆਂ ਦਾ ਗਿਣਤੀ ਦੋ ਢਾਈ ਲੱਖ ਤੋਂ ਘੱਟ ਨਹੀਂ ਸੀ, ਪਰ ਬਾਬੂ ਜੀ ਦੇ ਅਨੰਦ ਕਾਰਜ ਕਾਰਨ ਬਹੁਤ ਸਾਰੀ ਗਿਣਤੀ ਦੀਵਾਨ ਨਾਲੋਂ ਵੱਖ ਹੋ ਗਈ।

ਇਸ ਤੋਂ ਕੁਝ ਸਮੇਂ ਬਾਅਦ ਗਿਆਨੀ ਲਾਲ ਸਿੰਘ ਜੀ ਦੇ ਬਾਬੂ ਤੇਜਾ ਸਿੰਘ ਨਾਲ ਮਤਭੇਦ ਹੋ ਗਏ। ਬਾਬੂ ਜੀ ਨੇ ਸਾਰੇ ਅਖਬਾਰ ਬੰਦ ਕਰ ਦਿਤੇ। ਗਿਆਨੀ ਲਾਲ ਸਿੰਘ ਜੀ ਪੰਚ ਖੰਡ ਛੱਡ ਕੇ ਚਲੇ ਗਏ। ਇਸ ਤੋਂ ਬਾਅਦ ਪਿੰਡ ਗਗੜਪੁਰ ਜ਼ਿਲਾ ਸੰਗਰੂਰ ਵਿਖੇ ਚਲੇ ਗਏ ਅਤੇ ਉਥੇ ਖੇਤੀ ਬਾੜੀ ਦਾ ਕੰਮ ਸ਼ੁਰੂ ਕੀਤਾ। ਇਸ ਸਮੇਂ ਆਪ ਨੇ ਕਈ ਪੁਸਤਕਾਂ ਲਿਖੀਆਂ ਅਤੇ ਆਪਣੇ ਤੌਰ ਤੇ ਗੁਰਮਤਿ ਪ੍ਰਚਾਰ ਕਰਦੇ ਰਹੇ।

**ਬਾਬੂ ਤੇਜਾ ਸਿੰਘ ਜੀ ਦਾ ਅਕਾਲ ਚਲਾਣਾ ਅਤੇ ਆਪ ਦੀ ਪੰਚ ਖੰਡ ਵਾਪਸੀ :—**

ਬਾਬੂ ਤੇਜਾ ਸਿੰਘ ਜੀ 1933 ਈ: ਵਿਚ ਚਲਾਣਾ ਕਰ ਗਏ ਉਸ ਤੋਂ ਬਾਅਦ ਗਿਆਨੀ ਇੰਦਰ ਸਿੰਘ ਜੀ ਦੀਵਾਨ ਦੇ ਸਕੱਤਰ ਬਣੇ। ਆਪ ਨੇ ਮੰਡੀ ਹਿੰਮਤਿਆਨਾ ਤੋਂ ਖਾਲਸਾ ਪਾਰਲੀਮੈਂਟ ਗਜ਼ਟ ਦੁਬਾਰਾ ਕੱਢਣਾ ਸੁਰੂ ਕੀਤਾ, ਇਸ ਦੀ ਐਡੀਟਰੀ ਲਈ ਆਪ ਜੀ ਨੇ ਲਾਲ ਸਿੰਘ ਜੀ ਨੂੰ ਵਾਪਸ ਬੁਲਾ ਲਿਆ। ਆਪ ਨੇ ਦੋ ਸਾਲ ਇਹ ਸੇਵਾ ਕੀਤੀ, ਉਸ ਤੋਂ ਬਾਅਦ ਖਾਲਸਾ ਪਾਰਲੀਮੈਂਟ ਗਜ਼ਟ ਮਾਇਆ ਦੀ ਥੁੜ ਕਾਰਨ ਬੰਦ ਹੋ ਗਿਆ।

**ਗੁਰਦੁਆਰਾ ਨਾਨਕਿਆਣਾ ਸਾਹਿਬ ਵਿਖੇ ਮੈਨੇਜਰ ਲਗਣਾ :**

ਰਿਆਸਤ ਜੀਂਦ ਨੂੰ ਗੁਰਦੁਆਰਾ ਨਾਨਕਿਆਣਾ ਸਾਹਿਬ ਵਿਖੇ ਪੜੇ ਲਿਖੇ ਮੈਨੇਜਰ ਦੀ ਲੋੜ ਸੀ, ਇਸ ਲਈ ਉਨ੍ਹਾਂ ਨੇ ਆਪ ਜੀ ਨੂੰ ਇਸ ਗੁਰਦੁਆਰੇ ਵਿਖੇ ਮੈਨੇਜਰ ਥਾਪ ਦਿਤਾ। ਆਪ ਨੇ ਇਸੇ ਸਮੇਂ ਦੁਰਾਨ ਹੀ ਗੁਰਮਤਿ ਮਾਰਤੰਡ, ਗੁਰਮਤਿ ਨਿਰਣੈ ਭੰਡਾਰ ਅਤੇ ਤਵਾਰੀਖ ਖਾਲਸਾ ਪੰਥ ਆਦਿ ਗਰੰਥ ਲਿਖੇ ਤੇ ਛਪਵਾਏ।

**ਪੰਚ ਖਾਲਸਾ ਦੀਵਾਨ ਦਾ ਸਕੱਤਰ ਬਨਣਾ ;—**

ਬਾਬੂ ਤੇਜਾ ਸਿੰਘ ਦੇ ਚਲਾਣੇ ਤੋਂ ਬਾਅਦ ਪੰਚ ਖੰਡ ਦਸ ਬਾਰਾਂ ਸਾਲ ਤਾਲਾਬੰਦੀ ਰਹੀ ਅਤੇ ਜੋ ਪੁਸਤਕਾਂ ਦੀਵਾਨ ਵਲੋਂ ਛਪੀਆਂ ਸਨ, ਉਨ੍ਹਾਂ ਨੂੰ ਮਹਾਰਾਜਾ ਪਟਿਆਲਾ ਨੇ ਜ਼ਬਤ ਕਰ ਲਿਆ। ਬਹੁਤ ਸਾਰੀਆਂ ਪੁਸਤਕਾਂ ਅੰਦਰ ਸਿਉਂਕ ਲੱਗ ਕੇ ਖਰਾਬ ਹੋ ਗਈਆਂ। ਜੂਨ 1943 ਵਿਚ ਆਪ ਪੰਚ ਖਾਲਸਾ ਦੀਵਾਨ ਦੇ ਮੈਂਬਰਾਂ ਵਲੋਂ ਬੇਨਤੀ ਕਰਨ ਤੇ ਪੰਚ ਖਾਲਸਾ ਦੀਵਾਨ ਦੇ ਸਕੱਤਰ ਬਣੇ। ਆਪ ਨੇ ਪੰਚ ਖਾਲਸਾ ਦੀਵਾਨ ਨੂੰ ਮੁੜ ਜਥੇਬੰਦ ਕੀਤਾ। ਤਿੰਨ ਸਾਲ

ਆਪ ਜੀ ਨੇ ਸਕੱਤਰੀ ਦੀ ਸੇਵਾ ਕੀਤੀ। ਇਸ ਤੋਂ ਬਾਅਦ ਬਾਬੂ ਤੇਜਾ ਸਿੰਘ ਦੇ ਪ੍ਰਵਾਰ ਅਤੇ ਹੋਰ ਸਾਥੀਆਂ ਨੇ ਪੰਚ ਖਾਲਸਾ ਦੀਵਾਨ ਦੇ ਹਿਸਾਬ ਕਿਤਾਬ ਸਬੰਧੀ ਆਪ ਤੇ ਇਲਜ਼ਾਮ ਲਾਉਣੇ ਸ਼ੁਰੂ ਕਰ ਦਿਤੇ ਅਤੇ ਦੀਵਾਨ ਦੋ ਧੜਿਆਂ ਵਿਚ ਵੰਡਿਆ ਗਿਆ। ਕਾਫੀ ਝਗੜੇ ਬਾਅਦ ਫੈਸਲਾ ਹੋ ਗਿਆ ਪਰ ਪੰਚ ਖਾਲਸਾ ਦੀਵਾਨ ਦਾ ਦਫਤਰ ਧੂਰੀ ਬਣਾ ਦਿਤਾ ਗਿਆ। ਨਵੰਬਰ 1946 ਵਿਚ ਮੁਨਸ਼ੀ ਚੰਦਾ ਸਿੰਘ ਜੋ ਮਲਾਇਆ ਤੋਂ ਰਿਟਾਇਰ ਹੋ ਕੇ ਵਾਪਿਸ ਆ ਗਏ। ਉਨ੍ਹਾਂ ਦੀ ਮਨਸ਼ਾ ਦੀਵਾਨ ਦਾ ਸਕੱਤਰ ਬਣਨ ਦੀ ਸੀ। ਆਪ ਨੇ ਲੜਾਈ ਝਗੜੇ ਦੇ ਡਰ ਤੋਂ ਮੁਨਸ਼ੀ ਚੰਦਾ ਸਿੰਘ ਨੂੰ ਦੀਵਾਨ ਦਾ ਸਕੱਤਰ ਬਨਾਣ ਦੀ ਮਨਜ਼ੂਰੀ ਦੀਵਾਨ ਦੇ ਮੈਂਬਰਾਂ ਤੋਂ ਲੈ ਲਈ ਅਤੇ ਆਪ ਸਕੱਤਰੀ ਤੋਂ ਅਲਗ ਹੋ ਗਏ। ਦੀਵਾਨ ਦੇ ਮੈਂਬਰਾਂ ਨੂੰ ਬੇਨਤੀ ਕੀਤੀ ਕਿ ਆਪ ਪੰਚਖੰਡ ਰਹਿ ਕੇ ਮੁਨਸ਼ੀ ਚੰਦਾ ਸਿੰਘ ਨਾਲ ਸਹਿਯੋਗ ਦਿਉ। ਆਪ ਸਾਲ ਕੁ ਭਰ ਉਨ੍ਹਾਂ ਨਾਲ ਰਹੇ ਅਤੇ ਬਾਅਦ ਵਿਚ ਕੁਝ ਸਿਧਾਂਤਕ ਮਤਭੇਦਾਂ ਕਾਰਨ ਦੀਵਾਨ ਦੋ ਧੜਿਆਂ ਵਿਚ ਵੰਡਿਆ ਗਿਆ। ਇਕ ਨਵਾਂ ਦਫਤਰ ਧਾਂਦਰਾ (ਲੁਧਿਆਣਾ) ਵਿਖੇ ਖੁਲ੍ਹਿਆ ਗਿਆ। 1964 ਵਿਚ ਕੁਝ ਸਿੰਘਾਂ ਨੇ ਫੈਸਲਾ ਕਰਵਾ ਦਿਤਾ ਅਤੇ ਦੋਨਾਂ ਧੜਿਆਂ ਵਿਚ ਏਕਤਾ ਹੋ ਗਈ। ਜਨਵਰੀ 1965 ਵਿਚ ਮੁਨਸ਼ੀ ਚੰਦਾ ਸਿੰਘ ਚੜ੍ਹਾਈ ਕਰ ਗਏ। ਉਸ ਤੋਂ ਬਾਅਦ ਅੰਤਮ ਸਮੇਂ ਤਕ ਆਪ ਦੀਵਾਨ ਦੇ ਜਥੇਦਾਰ ਰਹੇ।

**ਗਿਆਨੀ ਲਾਲ ਸਿੰਘ ਜੀ ਦੀ ਕਲਮੀ ਸੇਵਾ :—**

ਪੰਚ ਖਾਲਸਾ ਦੀਵਾਨ ਦੀਆਂ ਲੱਗਪੱਗ ਸਾਰੀਆਂ ਅਖਬਾਰਾਂ ਦੇ ਐਡੀਟੋਰੀਅਲ ਆਪ ਲਿਖਦੇ ਰਹੇ। ਆਪ ਦੀ ਲਿਟਰੇਚਰ ਛਪਵਾ ਕੇ ਸੰਗਤਾਂ ਵਿਚ ਵੰਡਣ ਦੀ ਰੁਚੀ ਸ਼ੁਰੂ ਤੋਂ ਹੀ ਰਹੀ। ਆਪ ਨੇ 80 ਕੁ ਦੇ ਲੱਗਪੱਗ ਪੁਸਤਕਾਂ ਅਤੇ ਟਰੈਕਟ ਲਿਖੇ, ਜਿਨ੍ਹਾਂ ਵਿਚੋਂ ਸਿੱਖ ਕਾਨੂੰਨ, ਗੁਰਮਤਿ ਮਾਰਤੰਡ, ਸਿੱਖਾਂ ਨੇ ਰਾਜ ਕਿਵੇਂ ਲਿਆ, ਸਿੱਖਾਂ ਦਾ ਰਾਜ ਕਿਵੇਂ ਗਿਆ, ਖਾਲਸਾ ਦਰਬਾਰ, ਸੂਰਜ ਪ੍ਰਕਾਸ਼ ਦੇ ਗਪੌੜੇ, ਕੇਸ ਫਿਲਾਸਫੀ, ਦਸ ਗੁਰੂ ਸਾਹਿਬਾਨ ਦਾ ਜੀਵਨ ਬ੍ਰਿਤਾਂਤ, ਸਿੱਖ ਇਤਿਹਾਸ ਦੀ ਪੜਚੋਲ ਆਦਿ ਮੁਖ ਹਨ।

ਆਪ ਨੇ ਆਪਣੀ ਸਾਰੀ ਉਮਰ ਗੁਰਮਤਿ ਦੇ ਪ੍ਰਚਾਰ ਵਿਚ ਹੀ ਲਗਾਈ, ਦੁਨਿਆਵੀ ਤੌਰ ਤੇ ਕੋਈ ਕਾਰੋਬਾਰ ਨਹੀਂ ਕੀਤਾ। ਆਪ ਦੇ ਲੜਕੇ ਸ: ਜਨਕ ਸਿੰਘ ਦੀ ਸੰਗਰੂਰ ਵਿਖੇ ਜਨਕ ਪੁਸਤਕ ਭੰਡਾਰ ਦੇ ਨਾਮ ਹੇਠ ਇਕ ਦੁਕਾਨ ਹੈ। ਆਪ ਨੂੰ ਜੋ ਪੁਸਤਕਾਂ ਤੋਂ ਮਾਇਆ ਆਉਂਦੀ ਸੀ, ਉਹ ਅੱਗੋਂ ਹੋਰ ਪੁਸਤਕਾਂ ਛਪਵਾਉਣ ਤੇ ਲਗਾ ਦਿੰਦੇ ਸਨ। ਆਪ ਦੀ ਮਾਇਆ ਦੇ ਪੱਖੋਂ ਹਾਲਾਤ ਸੌਖੀ ਨਹੀਂ ਸੀ ਅਤੇ 1975 ਈ: ਵਿਚ ਆਪ ਗਰੀਬੀ ਦੀ ਹਾਲਤ ਵਿਚ ਅਕਾਲ ਚਲਾਣਾ ਕਰ ਗਏ।

———